ਟ੍ਰੈਕਟ ਨੰ: ੨੦੯

ਕਬੀਰ ਗੂੰਗਾ ਹੂਆ ਬਾਵਰਾ ਬਹਰਾ ਹੂਆ ਕਾਨ

ਪਾਵਹੁ ਤੇ ਪਿੰਗੁਲ ਭਇਆ ਮਾਰਿਆ ਸਤਿਗੁਰ ਬਾਨ ।

ਸਤਿ ਸ੍ਰੀ ਅਕਾਲ



ਖਾ: ਟ੍ਰੈ: ਸੁ: ਅੰ:

# ਭਾਈ ਮਹਿੰਗਾ

ਅਤੇ

# ਮਾਈ ਸੁਹਾਗ ਬਾਈ

ਦੀ ਵਿਥਿਆ

ਰਿਤ ਖਾਲਸਾ ਟ੍ਰੈਕਟ ਸੁਸਾਇਟੀ

ਜਿਸਨੂੰ

ਭਾਈ ਪ੍ਰਤਾਪ ਸਿੰਘ ਸੁੰਦਰ ਸਿੰਘ

ਪੁਸਤਕਾਂ ਵਾਲੇ ਮਾਲਕ ਗੁਰਮਤ ਨੈਸ਼ਨਲ ਏਜੰਸੀ

ਬਾਜ਼ਾਰ ਮਾਈ ਸੇਵਾਂ ਅੰਮਤਸਰ ਨੇ

ਸੁਸਾਇਟੀ ਪਾਸੋਂ ੧੨੦੦ ਕਾਪੀ ਦੇ ਛਾਪਣੇ ਦੀ

ਆਗਯਾ ਲੈਕੇ

---

ਵਜ਼ੀਰ ਹਿੰਦ ਪ੍ਰੈਸ ਅੰਮ੍ਰਿਤਸਰ ਵਿਚ ਭਾ: ਬਹਾਦਰ ਸਿੰਘ
ਮੈਨੇਜਰ ਤੇ ਪ੍ਰਿੰਟਰ ਦੇ ਯਤਨ ਨਾਲ ਛਪਵਾਈ ।

੨੦੦ [ਦਸੰਬਰ ੧੯੨੨] ਭੇਟਾ ।)

੧ ੴ ਸ੍ਰੀ ਵਾਹਿਗੁਰੂ ਜੀ ਕੀ ਫਤਹ ॥






"ਧਾਵਉ ਦਸਾ ਅਨੇਕ ਪ੍ਰੇਮ ਪ੍ਰਭ ਕਾਰਣੇ ।
ਪੰਚ ਸਤਾਵਹਿ ਦੂਤ ਕਵਨ ਬਿਧਿ ਮਾਰਣੇ ।" [ਫੁਨਹੇ ਮ: ੫

ਜਿਸਤਰਾਂ ਹਉਮੈ ਦੇ ਬੱਦਲ ਅਕਾਲ ਪੁਰਖ ਦਾ ਦਰਸ਼ਨ ਨਹੀਂ ਹੋਣਦੇਂਦੇ, ਉਸੇਤਰਾਂ ਹਵਾੜ ਦੇ ਬੱਦਲਾਂ ਨੇ ਸੂਰਜ ਨੂੰ ਐਸਾ ਲੁਕਾ ਲਿਆ ਹੈ ਕਿ ਮਾਨੋਂ ਕਦੇ ਚੜ੍ਹਿਆ ਹੀ ਨਹੀਂ ਸੀ । ਸਾਰਾ ਅਕਾਸ਼ ਘਸਮੈਲੜੇ ਰੰਗ ਦਾ ਹੋ ਰਿਹਾ ਹੈ, ਅਰ ਛਮਾ ਛੰਮ ਬੂੰਦਾਂ ਵਸਾ ਰਿਹਾ ਹੈ, ਠੰਢੀ ਤੇ ਸਿੱਲ੍ਹੀ ਪੌਣ ਤ੍ਰਿੱਖੀ ਹੋਕੇ ਚਲ ਰਹੀ ਹੈ । ਭਾਵੇਂ ਮਹੀਨਾ ਸੌਣ ਦਾ ਹੈ, ਪਰ 'ਸਾਵਣ ਪੁਤ ਸਜਾਲੇ ਦਾ' ਮਾੜੀ ੨ ਠੰਢ ਹੋ ਗਈ ਹੈ । ਪਹਿਲੇ ਤਾਂ ਜਦ ਮੀਂਹ ਲੱਥਾ ਸੀ ਕਲੇਜੇ ਠੰਢ ਤੇ ਅੱਖੀ ਸੁਖ ਵਰਤੀ ਸੀ, ਪਰ ਹੁਣ ਤਾਂ ਉੱਤੇ ਕੱਪੜਾ

ਲੈਕੇ ਬੈਠਣ ਨੂੰ ਜੀ ਕਰਦਾ ਹੈ ਤੇ ਮੀਂਹ ਵਿਚ ਭਿੱਜਿਆਂ ਤਾਂ ਦੰਦੋੜਿੱਕਾ ਲੱਗਦਾ ਹੈ। ਲੱਗੇ ਭੀ ਕਿਸਤਰਾਂ ਨਾਂ? ਅੱਜ ਤਿੰਨ ਦਿਨ ਇਕ ਰਸ ਝੜੀ ਲੱਗਿਆਂ ਬੀਤ ਗਏਹਨ, ਦਿਨ ਰਾਤ ਛਹਬਰ ਲੱਗ ਰਹੀ ਹੈ। ਹਵਾ ਪਾਣੀ ਦੀ ਹਵਾੜ ਨਾਲ ਐਸੀ ਲੱਦੀ ਹੋਈ ਹੈ ਕਿ ਅੰਦਰ ਪਏ ਕੱਪੜੇ ਲੀੜੇ ਸਿੱਲ੍ਹੇ ਜਾਪਦੇ ਹਨ, ਹਰ ਸ਼ੈ ਨੂੰ ਸਿੱਲ੍ਹ ਚੜ੍ਹ ਗਈ ਹੈ, ਕੰਧਾਂ ਕੋਠੇ ਅੰਦਰ ਤਕ ਸਿਲ੍ਹਾਬੇ ਗਏ ਹਨ। ਬਜ਼ਾਰਾਂ ਵਿਚ ਪਾਣੀ ਦੀ ਰੌ ਚਲਦੀ ਹੈ, ਜਿੱਥੇ ਪੈਰ ਧਰੋ ਖੁਭ ੨ ਜਾਂਦਾ ਹੈ। ਪੱਕੇ ਮਕਾਨ ਤਾਂ ਧੋਤੇ ਧੁਤਾਏ ਇਸ਼ਨਾਨ ਕੀਤੇ ਪੰਡਤਾਂ ਵਾਂਙ ਖੜੇ ਹਨ, ਪਰ ਕੱਚਿਆਂਦਾ ਤੌਖਲਾ ਪੈ ਰਿਹਾ ਹੈ, ਮਾਲਕ ਬਨੇਰਿਆਂ ਤੇ ਸਫਾਂ ਪਾ ਰਹ ਹਨ, ਥਾਂ ਥਾਂ ਮਿੱਟੀ ਕੱਟਦੇ ਤੇ ਇੱਟਾਂ ਠੋਕਦੇ ਹਨ। ਜਿਸ ਮੂੰਹਨਾਲ 'ਮੀਂਹਪਾ ਮੀਂਹ ਪਾ' ਕਹਿੰਦੇਸਨ ਉਸੇ ਨਾਲ 'ਮੇਹਰਕਰ ਮੇਹਰ ਕਰ' ਦੀ ਦੁਹਾਈ ਦੇ ਰਹੇ ਹਨ। ਖਾਂਦੇ ਪੀਂਦਿਆਂ ਦੇ ਘਰੀਂ ਮਾਲ੍ਹ ਪੂੜੇ ਤੇ ਖੀਰਾਂ ਦੀ ਖੁਸ਼ਬੋ ਪਸਰ ਰਹੀ ਹੈ ਤੇ ਅੰਬਾਂ ਦੀ ਸੇਲ ਉੱਡ ਰਹੀ ਹੈ। ਗਊਆਂ ਮਹੀਆਂ ਕਿੱਲੇ ਬੱਧੀਆਂ ਸੁੰਗੜੀਆਂ ਖੜੀਆਂ ਹਨ, ਬਜ਼ਾਰਾਂ ਦੇ ਕਾਰ

ਵਿਹਾਰ ਬੰਦ ਹਨ, ਹਨੇਰੇ ਦੇ ਕਾਰਨ ਮੁਨਸ਼ੀ ਮੁਸੱਦੀਆਂ ਨੂੰ ਭੀ ਦੰਮ ਲੈਣ ਦੀਵਿਹਲਲੱਗੀ ਹੈ। ਸ਼ਰਾਬੀਆਂ ਦੇ ਪੌਂ ਬਾਰਾਂ ਹਨ, ਕਲਾਲ ਛੇਤ੍ਰਾਂ ਪਰ ਮੇਲਾ ਲੱਗਰਿਹਾ ਹੈ, ਪਰ ਨਿਸਪਾਪ ਕੁਦਰਤ ਦਾ ਅਸਚਰਜ ਰੰਗ ਹੋ ਰਿਹਾ ਹੈ। ਸਭ ਬ੍ਰਿਛ ਬੂਟੇ ਹਾੜ ਦੀਆਂ ਹਨੇਰੀਆਂ ਦੇ ਘੱਟੇ ਤੋਂ ਧੋਤੇ ਜਾਕੇ ਆਪਣੇ ਗੂਹੜੇ, ਸਾਵੇ ਤੇ ਕੱਚੇ ਹਰੇ ਰੰਗ ਦੇ ਰੰਗ ਵਿਚ ਲਹ ਲਹ ਕਰ ਰਹੇ ਹਨ, ਅਬ ਪੌਣ ਦੇ ਝੁਲਾਰੇ ਖਾ ਖਾ ਕੇ ਅਨੋਖੇਹੁਲਾਰੇ ਲੈ ਰਹੇ ਹਨ।

ਕਣੀਆਂ ਦੇ ਬ੍ਰਿੱਛਾਂ ਪਰ ਤੇ ਇਕ੍ਰਿ ਛਾਂਤੋਂ ਜ਼ਮੀਨ ਪਰ ਡਿੱਗਣ ਨੇ ਅਰ ਹਵਾ ਨਾਲ ਟਾਹਣੀਆਂ ਦੇ ਆਪੋ ਵਿਚ ਰਗੜਨ ਨੇ ਇਕ ਲਗਾਤਾਰ ਸੁਰ ਪੈਦਾ ਕਰ ਰੱਖੀ ਹੈ ਮਾਨੋਂ ਕਿਸੇ ਰਾਗੀ ਨੇ ਤਰਜ਼ ਛੇੜੀ ਹੋਈ ਹੈ। ਕਿਸੇ੨ ਵੇਲੇ ਬੱਦਲਾਂ ਦੀ ਖਿਰਨ ਨਾਲ ਛਿੜ ਪੈਂਦੀ ਹੈ, ਅਰ ਬਾਜ਼ੇ ਵੇਲੇ ਬਿਜਲੀ ਦੀ ਲਿਸ਼ਕ ਤੇ ਮੱਧਮ ਕੜਕ ਨਾਲ ਆ ਥਾਪ ਦੇਂਦੀ ਹੈ। ਮੋਰਾਂ ਦੀ ਅਵਾਜ਼ "ਵੇਹੁ ਵੇਹੁ" ਕੋਇਲ ਦੀ "ਕੂ ਕੂ" ਵਿਚ ਐਉਂ ਲੈਮ ਦੇਂਦੀ ਹੈ ਕਿ ਮਾਨੋਂ ਕੋਈ ਸਲੋਕ ਦੇਂਦਾ ਹੈ, ਪਪੀਹੇ ਦੀ ਅਵਾਜ਼ ਤੇ ਡੱਡੂਆਂ ਦੀ "ਗੁੜੈਂ

ਗੁੜ੍ਹੇ:"" ਤੇ ਘਾਸੀ ਟਿੱਡੀ (ਝਿੱਲੀ) ਦੀ "ਹੈਂ: ਹੈਂ:" ਤਿੰਨੇ ਰਲ ਕੇ ਇਕ ਅਚਰਜ ਮਿਲਵਾਂ ਸ਼ਬਦ ਪੈਦਾ ਕਰ ਰਹੀਆਂ ਹਨ। ਕੁਦਰਤੀ ਸੌਂਦਰਯਤਾ ਤੇ ਰਸਕ ਜਨਾਂ ਵਾਸਤੇ ਤਾਂ ਰਾਗ ਰੰਗ ਦਾ ਮਾਨੋਂ ਅਖਾੜਾ ਲੱਗ ਰਿਹਾ ਹੈ, ਬਾਗਾਂ ਵਿਚ ਪੀਂਘਾਂ ਪੈ ਰਹੀਆਂ ਹਨ, ਹਿੰਡੋਲਿਆਂ ਦੇ ਸਾਜ਼ ਲਟਕ ਰਹੇ ਹਨ, ਪਰ ਸਰਦੀ ਦੇ ਕਾਰਨ ਤੇ ਲਗਾਤਾਰ ਬਰਖਾ ਦੇ ਸਬੱਬ ਝੂਟਣ ਵਾਲੇ ਬਾਰਾਂ ਦਰੀਆਂ ਵਿਚ ਬੈਠੇ ਮੌਜਾਂ ਲੈ ਰਹੇ ਹਨ।

ਇਸ ਵੇਲੇ ਇਕ ਰੜੇ ਮੈਦਾਨ ਵਿਚ ਇਕ ਉਚੇਰੇ ਟਿੱਬੇ ਤੇ ਪਿੱਪਲ ਹੇਠਾਂ ਇਕ ਸਾਧੂ ਧੂਣੀ ਲਾਈ, ਆਸਣ ਜਮਾਈ, ਦਸਮ ਦੁਆਰ ਧਿਆਨ ਚੜ੍ਹਾਈ ਅਡੋਲ ਬੈਠਾ ਹੈ, ਸਾਹਮਣੇ ਇਕ ਪੁਰਖ ਤੇ ਇਸਤ੍ਰੀ ਪਿਛਲੀ ਰਾਤ ਦੇ ਬੈਠੇ ੨ ਹੁਣ ਪਾਲੇ ਤੇ ਭੁੱਖ ਨਾਲ ਆਤੁਰ ਹੋਕੇ ਉਠ ਚੱਲਣ ਦੀਆਂ ਤਿਆਰੀਆਂ ਕਰ ਰਹੇ ਹਨ। ਬੋਲੇ ਨਹੀਂ, ਪਰ ਸੈਨਤ ਨਾਲ ਹੀ ਆਪੋ ਵਿਚ ਫੈਸਲਾ ਕਰ ਲਿਆ ਕਿ ਹੁਣ ਚੱਲੀਏ; ਮਲਕੜੇ ਜਹੇ ਉੱਠੇ ਤੇ ਨਮਸਕਾਰ ਕਰਕੇ ਤੁਰੇ। ਅੱਧ ਕੁ ਮੀਲ ਜਾਕੇ ਇਸਤ੍ਰੀ ਬੋਲੀ, ਪਤੀ ਜੀ! ਅਸੀ ਭੁੱਲ ਕੀਤੀ ਹੈ, ਸਵੇਰ ਦੇ ਤਿੰਨ ਵਜੇ ਤੋਂ

ਹੁਣ ਤੱਕ ਕਸ਼ਟ ਝੱਲਿਆ ਤੇ ਹੁਣ ਦੰਮ ਹਾਰਕੇ ਉਠ ਤੁਰੇ। ਕੀ ਪਤਾ ਹੈ ਕਿ ਸੰਤ ਜੀ ਸਾਨੂੰ ਪਰਖਦੇ ਹੋਣ, ਅਸੀ ਕਾਹਲੀ ਕਰਕੇ ਘੜੀ ਦੋ ਘੜੀ ਬਦਲੇ ਨਿਆਮਤ ਨਾਂ ਗੁਆ ਚੱਲੇ ਹੋਈਏ, ਕੀ ਪਤਾ ਜੁ ਹੁਣੇ ਹੀ ਰੀਝ ਪੈਂਦੇ, ਜੇ ਤੁਹਾਡੀ ਰਜ਼ਾ ਹੋਵੇ ਤਦ ਮੁੜ ਚੱਲੀਏ ? ਪਰ ਇਸਦੀ ਇਹ ਬੇਨਤੀ ਪਤੀ ਨੇ ਨਾਂ ਮੰਨੀ ਤੇ ਘਰ ਨੂੰ ਤੁਰੀ ਹੀ ਗਿਆ। ਮਸੇਂ ਮਸੇਂ ਸੰਧਯਾ ਵੇਲੇ ਦੋਵੇਂ ਨਗਰ ਅੱਪੜੇ। ਦਿਨ ਦੇ ਤ੍ਰਿਬੜ ਕੱਪੜੇ ਲਾਹੇ, ਪਿੰਡੇ ਨ੍ਹਾਤੇ, ਨਵੇਂ ਕੱਪੜੇ ਪਾਏ, ਅੱਗ ਸੇਕੀ ਤੇ ਕੁਛ ਖਾਧਾ ਤਾਂ ਰਤਾ ਨਿੱਘ ਆਈ। ਇਸ ਵੇਲੇ ਓਹ ਜੋਗੀ ਰਾਜ ਜਿਨ੍ਹਾਂ ਦੇ ਪਾਸ ਏਹ ਦਿਨ ਭਰ ਬੈਠੇ ਰਹੇ ਸੇ ਆ ਪਹੁੰਚੇ, ਅਰ ਬੋਲੇ:—ਬੱਚਾ ! ਹਮ ਤੁਮ ਪਰ ਪ੍ਰਸੰਨ ਹੈਂ, ਤੁਮ ਨੇ ਖੂਬ ਕਸ਼ਟ ਝਾਲਾ, ਅਬ "ਵਰੰਬ੍ਰਹ" ਜੋ ਚਾਹੋ ਮੰਗੋ ਦਿਆਂਗਾ। ਇਸ ਵੇਲੇ ਉਹਨਾਂ ਦੋਹਾਂ ਦੀ ਖੁਸ਼ੀ ਦਾ ਕੋਈ ਅੰਤ ਨਹੀਂ ਸੀ।

ਯੋਗੀ ਰਾਜ ਜੀ ਦੀ ਸੇਵਾ ਕੀਤੀ, ਘਿਉ ਦੇ ਦੁੱਪੜੇ ਖੁਆਏ ਤੇ ਸਿਹਜਾ ਪਰ ਆਸਨ ਕਰਾਇਆ। ਹੁਣ ਯੋਗੀ ਜੀ ਨੇ ਫੇਰ ਵਰ ਦੇਣ ਲਈ ਕਿਹਾ। ਪਤੀ ਨੇ ਤਾਂ ਕਿਹਾ ਕਿ ਆਪਣੇ

ਜਿਹਾ ਕਰ ਲਵੇ ਤੇ ਇਸਤ੍ਰੀ ਨੇ ਪੁਤ੍ਰ ਮੰਗਿਆ।
ਦੋਹਾਂ ਦੀ ਵੱਖੋ ਵੱਖਰੀ ਮੰਗ ਹੋਣ ਕਰਕੇ ਹੁਕਮ
ਹੋਇਆ ਕਿ ਕੱਲੇ ਕੱਲੇ ਪਾਸ ਆਕੇ ਬੈਠੋ।
ਪਹਿਲੇ ਪਤੀ ਏਕਾਂਤ ਬੈਠਾ, ਰਾਤ ਦੇ ੧੧ ਵਜੇ
ਤੱਕ ਇਸ ਨਾਲ ਐਸੀ ਵੈਰਾਗ ਦੀ ਬਾਤਚੀਤ
ਹੋਈ ਕਿ ਏਹ ਇਸਤ੍ਰੀ ਤੇ ਧਨ ਧਾਮ ਤੋਂ ਉਦਾਸ
ਹੋ ਗਏ ਤੇ ਪ੍ਰਣ ਹੋਗਿਆ ਕਿ ਸਵੇਰੇ ਹੀ ਉਠ
ਤੁਰਾਂਗੇ ਤੇ ਗੋਰਖ ਪੁਰ ਤੋਂ ਪਰੇ ਤ੍ਰਾਈ ਵਿਚ
ਜਾ ਧੂਣੀਂ ਜਮਾਵਾਂਗੇ। ਫੇਰ ਇਸਤ੍ਰੀ ਦੀ ਵਾਰੀ
ਆਈ, ਇਸ ਨਾਲ ਦੋ ਵਜੇ ਤਕ ਚਰਚਾ ਹੋਈ
ਤੇ ਯੋਗੀਆਂ ਦੀ ਮਹਿਮਾਂ ਦਾ ਉਪਦੇਸ਼ ਹੋਯਾ।
ਜਿਸਦਾ ਸਾਰ ਅੰਸ ਇਹ ਸੀ ਕਿ ਇਸਤ੍ਰੀ ਕ੍ਰਿਤ
ਕ੍ਰਿਤ ਤਦ ਹੀ ਹੋ ਸਕਦੀ ਹੈ ਜੇ ਯੋਗੀਆਂ ਦੇ
ਅੰਗੀਕਾਰ ਹੋਵੇ। ਪਹਿਲੇ ਤਾਂ ਏਹ ਇਸਤ੍ਰੀ
ਸਮਝੀ ਨਾਂ, ਪਰ ਅੰਤ ਤਾੜਗਈ ਕਿ ਮੇਰੇ ਪੁਤ੍ਰ
ਮੰਗਣ ਦੀ ਬੇਨਤੀ ਨੇ ਯੋਗੀ ਜੀ ਦੀ ਨੀਯਤ
ਬਿਗਾੜੀ ਹੈ, ਮੈਂ ਤਾਂ ਪਰਮੇਸ਼ਰ ਕਰਕੇ ਜਾਤਾ
ਸੀ ਤੇ ਇਥੇ ਕਲੀ ਹੋਰ ਹੀ ਖੁੱਲੀ ਹੈ। ਤ੍ਰੀਮਤ
ਸੀ ਸਿਆਣੀ, ਆਪਣਾ ਧਰਮ ਸ਼ਰਮ ਬਚਾਕੇ
ਹੱਥ ਵਿੱਚੋਂ ਮੱਛੀ ਵਾਂਗ ਤਿਲਕ ਗਈ। ਪਤੀ
ਜੀ ਦੇ ਪਾਸ ਜਾਕੇ ਰੋਈ ਅਰ ਕਿਹਾ, ਹੇ

ਪ੍ਰਾਣ ਪ੍ਰਿਯ ! ੧੨ ਬਰਸ ਟੱਕਰਾਂ ਮਾਰਦਿਆਂ ਬੀਤ ਗਏ, ਨਾ ਕੋਈ ਸਾਧ ਲੱਭਦਾ ਹੈ ਜੋ ਪਰਮੇਸੁਰ ਮਿਲਾਵੇ, ਨਾਂ ਕੋਈ ਕਰਾਮਾਤੀ ਲੱਭਦਾ ਹੈ ਜੋ ਪੁਤ੍ਰ ਦੇਵੇ, ਜੋ ਮਿਲਦਾ ਹੈ ਉਸਦੇ ਮਗਰ ਲਿੱਲਣ ਹੋਏ ਫਿਰੀਦਾ ਹੈ ਸੇਵਾ ਘਾਲ ਕਰੀਦੀ ਹੈ। ਅੰਤ ਨੂੰ ਓਹ ਸਾਡੇ ਹੀ ਰੂਪ, ਧਨ ਤੇ ਸੇਵਾ ਦਾ ਯਾਚਕ ਨਿਕਲਦਾ ਹੈ। ਹੇ ਪਤੀ ਜੀ ! ਜੋ ਸਾਡਾ ਮੁਥਾਜ ਹੈ, ਓਹ ਸਾਡਾ ਦਾਤਾ ਕਦ ਹੋ ਸਕਦਾ ਹੈ ? ਤਾਂਤੇ ਆਓ ਹੁਣ ਏਹਨਾਂ ਵਹਿਮਾਂ ਤੋਂ ਹਥ ਧੋਈਏ, ਤੁਸੀ ਵਿਹਾਰ ਕਾਰ ਕਰੋ ਤੇ ਮੈਂ ਬਿਰਾਦਰੀ ਵਿਚ ਸੋਂਗ ਸਿਆਪੇ ਫਿਰਾਂ, ਇਕ ਅਸੀ ਜਗਤ ਦੇ ਹਾਸੋਹੀਣੇ ਹੋਏ, ਦੂਜੇ ਧਨ ਤੇ ਸਰੀਰ ਦਾ ਬਲ ਗੁਆਇਆ, ਤੀਸਰੇ ਫਲ ਕੁਝ ਨਾ ਲੱਧਾ। ਏਹ ਸੁਣਕੇ ਪਤੀ ਬਉਰਾਨਾ ਹੋ ਗਿਆ, ਕਿੱਥੇ ਓਹ ਤੀਬਰ ਵੈਰਾਗ ਵਿਚ ਰੁੜ੍ਹ ਰਿਹਾ ਸੀ ਤੇ ਤ੍ਯਾਗੀ ਦੇ ਜੰਗਲਾਂ ਦੇ ਸੁਪਨੇ ਲੈ ਰਿਹਾ ਸੀ, ਕਿੱਥੇ ਇਸਤ੍ਰੀ ਨੇ ਅਨਰਥ ਦੀ ਗੱਲ ਆ ਸੁਣਾਈ। ਪਹਿਲੇ ਤਾਂ ਇਸਤ੍ਰੀ ਪਰ ਗੁਸੇ ਹੋਣ ਲਗਾ, ਪਰ ਓਹ ਇਸਦੀ ਬਾਰਾਂ ਬਰਸ ਦੀ ਪਰਮਾਰਥਕ ਸਾਥਣ ਸੀ, ਉਸ ਪਰ ਇਤਬਾਰ ਨਾ ਕਰਨਾ ਭੀ ਔਖਾਂ

ਸੀ, ਗੱਲ ਕੀ ਢੇਰ ਚਰਚਾ ਦੇ ਬਾਦ ਤਸੱਲੀ ਹੋ ਗਈ। ਸੰਤਾਂ ਨੂੰ ਸਵੇਰੇ ਤੋਰ ਦਿਤਾ ਅਰ ਆਪ ਤੇ ਵਹੁਟੀ ਹਾਹੁਕੇ ਲੈਂਦੇ ਉਸ ਮੁਸਾਫਰ ਵਾਂਙ ਭਾਵਾਂ ਡੋਲ ਹੋ ਗਏ, ਜੋ ਕਿਸੇ ਟਾਪੂ ਵਿਚ ਇਕੱਲਾ ਜਾ ਉਤਰੇ, ਜਿੱਥੇ ਜੀ ਸਾਈਂ ਦਾ ਨਜ਼ਰ ਨਾ ਆਵੇ। ਸਾਕਾਂ ਅੰਗਾਂ ਸੰਸਾਰੀਆਂ ਵਲੋਂ ਮੰਹ ਟੁਟ ਚੁਕਾ ਹੈ ਤੇ ਓਹ ਏਹਨਾਂ ਵਲੋਂ ਮੂੰਹ ਮੋੜ ਚੁਕੇ ਹਨ। ਪ੍ਰਮਾਰਥ ਦਾ ਕੋਈ ਸਤ-ਸੰਗੀ ਨਹੀਂ ਲੱਭਦਾ ਤੇ ਹਿਰਦੇ ਨੂੰ ਟਿਕਾਣ ਵਾਲੀ ਕੋਈ ਠਾਹਰ ਲੱਭੀ ਨਹੀਂ। ਜੇ ਇਸ ਦਸ਼ਾ ਵਿਚ ਏਹ ਭਾਵਾਂ ਡੋਲ ਨਾ ਹੋਣ ਤਾਂ ਕੀ ਕਰਨ ? ਭਿਖੇ ਭੱਟ ਜੀ ਨੇ ਇਸੀ ਪ੍ਰਕਾਰ ਡਾਵਾਂ ਡੋਲ ਹੋਕੇ ਏਹ ਬਚਨ ਕਹੇ ਸੇ:—

ਰਹਿਓ ਸੰਤ ਹਉ ਟੋਲਿ ਸਾਧ ਬਹੁਤੇਰੇ ਡਿਠ।
ਸੰਨਿਆਸੀ ਤਪਸੀਅਹ ਮੁਖਹੁ ਏ ਪੰਡਿਤ ਮਿਠੇ।
ਬਰਸੁ ਏਕ ਹਉ ਫਿਰਿਓ ਕਿਨੈ ਨਹ ਪਤਚਉ ਲਾਯਉ।
ਕਹਤਿਅਹ ਕਹਤੀ ਸੁਣੀ ਰਹਤ ਕੋ ਖੁਸੀ ਨ ਆਯਉ।
ਹਰਿ ਨਾਮੁ ਛੋਡਿ ਦੂਜੈ ਲਗੇ ਤਿਨਕੇ ਗੁਣਹਉ ਕਿਆ ਕਹਉ।
ਗੁਰਦਯਿ ਮਿਲਾਯਉ ਭਿਖਿਆ ਜਿਵ ਤੂ ਰਖਹਿ ਤਿਵ ਰਹਉ ॥ ੨੦ ॥

ਇਹੀ ਹਾਲ ਇਸ ਦੰਪਤੀ ਦਾ ਸੀ। ਸੰਨਿਆਸੀ ਬੈਰਾਗੀ, ਹਰ ਮਤ ਤੇ ਹਰ ਭੇਖ ਦੇ ਸਿਧ ਸਾਧਕਾਂ

ਦੀ ਏਹਨਾਂ ਨੇ ਸੱਚੇ ਦਿਲੋਂ ਘਾਲ ਕਮਾਈ, ਪਰ ਕਹਿਣੀ ਹੀ ਕਹਿਣੀ ਦੇਖੀ, ਰਹਿਤ ਨਜ਼ਰ ਨਾ ਪਈ, ਇਸੇ ਕਰਕੇ ਕਿਤੇ ਭੀ ਟਿਕਾਉ ਨਾ ਹੋਇਆ। ਏਹਨਾਂ ਦੀ ਮੇਹਨਤ ਦੀ ਹੱਦ ਇੱਥੋਂ ਸਮਝੀ ਜਾ ਸਕਦੀ ਹੈ ਕਿ ਪੰਜਾਬ ਤੋਂ ਤੁਰ ਕੇ ਅਜਮੇਰ ਵਿਚ ਚਿਸਤੀ ਫਕੀਰਾਂ ਦੇ ਜਾ ਕੇ ਮੁਸਲਮਾਨਾਂ ਦੀ ਸੇਵਾ ਕਰਨ ਦੀ ਮੰਗ ਨੂੰ ਭੀ ਛੱਡ ਕੇ ਘਾਲ ਘਾਲੀ, ਪਰ ਮਨ ਦੀ ਪਤੀਜਣਾ ਉਥੋਂ ਭੀ ਨਾਂ ਹੋਈ। ਏਹ ਛੇਕੜ ਦੀ ਘਾਲ ਸੀ ਜਿਸ ਵਿਚ ਏਹ ਦੋਵੇਂ ਤਾਂ ਪੂਰੇ ਨਿਕਲੇ, ਪਰ ਯੋਗੀ ਜੀ ਅਯੋਗੀ ਹੋ ਗਏ।

ਫਰੀਦਾ ਗਲੀ ਸੁ ਸਜਣ ਵੀਹ ਇਕੁ ਢੂੰਢੇਦੀ ਨਾ ਲਹੇ ।
ਧੁਖਾਂ ਜਿਉ ਮਲੀਹ ਕਾਰਣ ਤਿਨਾਂ ਮਾ ਪਿਰੀ ॥ ੯੭ ॥

—o—

## ੨.

ਸੁਣਿ ਮੁੰਧੇ ਹਰਣਾਖੀਏ ਗੂੜਾ ਵੈਣੁ ਅਪਾਰੁ ।
ਪਹਿਲਾ ਵਸਤੁ ਸਿਞਾਣਿਕੈ ਤਾਂ ਕੀਚੈ ਵਾਪਾਰੁ ।
ਦੋਹੀ ਦਿਚੈ ਦੁਰਜਨਾ ਮਿਤ੍ਰਾਂ ਕੂੰ ਜੈਕਾਰੁ ।
ਜਿਤੁ ਦੋਹੀ ਸਜਣ ਮਿਲਨਿ ਲਹੁ ਮੁੰਧੇ ਵੀਚਾਰੁ ।
ਤਨੁ ਮਨੁ ਦੀਜੈ ਸਜਣਾ ਐਸਾ ਹਸਣੁ ਸਾਰੁ ।
ਤਿਸ ਸਿਉ ਨੇਹੁ ਨ ਕੀਚਈ ਜਿ ਦਿਸੈ ਚਲਣ ਹਾਰੁ ।
ਨਾਨਕਜਿਨੀਇਵਕਰਿ ਬੁਝਿਆਤਿਨਾਵਿਟਹੁਕੁਰਬਾਣੁ ।ਵਾ:ਵ:

ਉੱਪਰ ਕਥੇ ਪੁਰਖ ਦਾ ਨਾਮ ਮੈਂਹਗਾ ਸੀ, ਸ੍ਰੀ ਗੁਰੂ ਅਮਰਦੇਵ ਜੀਦੇ ਸਮੇਂ ਇਹ ਲਾਹੌਰ ਵਿਚਵੱਸਦਾ ਸੀ। ਮਾਪਿਆਂਦਾ ਇਕੋ ਪੁਤ੍ਰ ਹੋਣ ਕਰਕੇ ਬਹੁਤ ਲਾਡਲਾ ਸੀ, ਪਦਾਰਥ ਭੀਪਾਸ ਢੇਰ ਸੀ, ਇਸਦੀ ਇਸਤ੍ਰੀ ਦਾ ਨਾਮ ਸੁਹਾਗੋ ਸੀ। ੧੦ ਵਰ੍ਹੇ ਦੀਵਰੇਸ ਵਿਚ ਵਿਹਾਇਆ ਗਿਆ ਤੇ ੧੯ ਵਰ੍ਹੇ ਦੀ ਉਮਰ ਵਿਚ ਪ੍ਰਮਾਰਥ ਦੀ ਚੇਟਕ ਲੱਗੀ। ੧੨ ਵਹਰੇ ਤਕ ਟੱਕਰਾਂ ਮਾਰੀਆਂ, ਇਸਤ੍ਰੀ ਨੂੰ ਪੁਤ੍ਰ ਦੀ ਇੱਛਾ ਤੇ ਇਸ ਨੂੰ ਮੋਖ ਦੀ ਇੱਛਾ ਸੀ, ਪਰ ਦੋਵੇਂ ਪਦਾ-ਰਥ ਮਹਾਂ ਪੁਰਖਾਂ ਦੇ ਪਾਸ ਹੁੰਦੇ ਹਨ, ਸੋ ਦੋਹਾਂ ਦਾ ਸਾਥ ਬਣ ਗਿਆ। ਗਰਜ਼ਾਂ ਤਾਂ ਜੁਦਾ ੨ ਸਨ, ਪਰ ਦੁਕਾਨ ਇੱਕੋ ਤੇ ਮਿਲਦੀਆਂ ਜਾਣ ਕੇ ਦੁਹਾਂ ਦਾ ਪਿਆਰ ਤੇ ਨਿਰਬਾਹ ਦਾ ਸਾਥ ਬਣ ਗਿਆ। ਇਕ ਕੌਤਕ ਇਹ ਭੀ ਹੋ ਗਿਆ ਕਿ ਪ੍ਰਮਾਰਥ ਦੇ ਉਪਦੇਸ਼ ਸੁਣ ਸੁਣ ਕੇ ਇਸਤ੍ਰੀ ਨੂੰ ਪ੍ਰਮਾਰਥ ਦੀ ਲਟਕ ਭੀ ਲੱਗ ਗਈ, ਐਥੋਂ ਤਾਈਂ ਕਿ ਮੋਖੇਛਾ ਮੁਖ ਹੋ ਗਈ ਤੇ ਪੁਤ੍ਰ ਦੀ ਇੱਛਾ ਇਸਤਰਾਂ ਦੱਬ ਗਈ ਜਿਸ ਤਰਾਂ ਕੋਲਿਆਂ ਦੀ ਅੱਗ ਸੁਆਹ ਹੇਠ ਦੱਬੀ ਜਾਂਦੀ ਹੈ। ਪਰ ਵੱਡੇ ਸ਼ੋਕ ਦੀ ਵਾਰਤਾ ਇਹ

ਹੋਈ ਕਿ ਬਾਰਾਂ ਬਰਸ ਦੀ ਘਾਲ ਨਾਲ ਪੱਲੇ ਹੱਥ ਕੁਛ ਨਾ ਪਿਆ। ਇਹ ਦੋਵੇਂ ਸੱਚੇ ਸਾਧ ਦੀ ਟੋਲ ਕਰਦੇ ਹਨ ਤੇ ਸਾਧ ਜਗਤ ਵਿਚ ਹੁੰਦਾ ਤਾਂ ਮਿਲਦਾ। ਤਦੇ ਭਾਈ ਗੁਰਦਾਸ ਜੀ ਨੇ ਕਿਹਾ ਹੈ:—

ਥੰਮੇ ਕੋਇ ਨ ਸਾਧ ਬਿਨ ਸਾਧ ਨ ਦਿਸੇ ਜਗ ਵਿਚ ਕੋਆ

[ਵਾਰ ੧-੨੩

ਹੁਣ ਜਦ ਜੋਗੀ ਜੀ ਦੀ ਸੇਵਾ ਤੋਂ ਵੇਹਲੇ ਹੋਏ ਤਦ ਦੋਹਾਂ ਨੂੰ ਅਤੁਟ ਵੈਰਾਗ ਨੇ ਆ ਘੇਰਿਆ। ਸੰਸਾਰ ਕੌੜਾ ਭਾਸੇ, ਬੈਠੇ ਬੈਠੇ ਰੋਣ ਲੱਗ ਜਾਣ, ਪਦਾਰਥ, ਮਹਲ, ਮਾੜੀਆਂ ਫੂਕਣ ਨੂੰ ਜੀ ਕਰੇ। ਇਕ ਦਿਨ ਤਾਂ ਏਹ ਸਲਾਹ ਹੁੰਦ ਕਈ ਕਿ ਗਲੇ ਵਿਚ ਪੱਥਰ ਬੰਨ੍ਹ ਕੇ ਰਾਵੀ ਵਿਚ ਛਾਲਾਂ ਮਾਰ ਦੇਈਏ ਤੇ ਇਸ ਦੁਖ ਭਰੀ ਜ਼ਿੰਦਗੀ ਦਾ ਸਿਆਪਾ ਮੁਕਾ-ਈਏ। ਦੋ ਦੋ ਦਿਨ ਰੋਟੀ ਨਾਂ ਪਕਾਂਦੇ, ਲੰਮੇ ਪਏ ਤਾਂ ਦਿਨ ਰਾਤ ਲੰਘ ਜਾਂਦਾ। ਇਹ ਦਸ਼ਾ ਸ਼ਰੀਕੇ ਵਿਚ ਭੀਉ੍ਘੀ ਹੋਗਈ, ਭਾਵੇਂ ਦਰਦੀ ਤਾਂ ਕੋਈ ਨਹੀਂ ਸੀ, ਪਰ ਜਗਤ ਰੱਖਣੀ ਨੂੰ ਸਾਕ ਅੰਗ ਆਕੇ ਦਿਲਬਰੀਆਂ ਦੇਣ ਲੱਗੇ, ਸੋ ਇਨ੍ਹਾਂ ਨੂੰ ਸਭ ਕੁਝ ਫੱਟਾਂ ਤੇ ਲੂਣ ਹੋਭਾਸੇ।

ਇਸ ਹਾਲ ਵਿਚ ਕੋਈ ਮਹੀਨਾਂ ਕੁ ਬੀਤਿਆ।
ਇਨ੍ਹਾਂ ਦੇ ਦੂਰ ਦੇ ਸੰਬੰਧੋਂ ਇਕ ਸਾਕ ਤ੍ਰੀਮਤ
ਸੀ ਜੋ ਸੁਹਾਗੋ ਦੀ ਭੈਣ ਲੱਗਦੀ ਸੀ, ਇਹ
ਗੋਇੰਦਵਾਲ ਰਹਿੰਦੀ ਸੀ, ਪਰ ਹੁਣ ਚਿਰ-
ਕਾਲ ਤੋਂ ਕਸੂਰ ਜਾ ਰਹੀ ਸੀ । ਇਹ ਇਸਤ੍ਰੀ
ਉਮਰ ਦੀ ੪੫ ਸਾਲ, ਸਿਰੋਂ ਨੰਗੀ, ਘਰੋਂ
ਗਰੀਬ, ਸੁਭਾ ਦੀ ਦੇਉਤਾ ਤੇ ਕਰਨੀ ਦੀ
ਸਿੱਖਣੀ ਸੀ। ਇਹ ਕਿਸੇ ਕਾਰਜ ਲਾਹੌਰ ਜੁ
ਆਈ ਤਾਂ ਬਿਰਾਦਰੀ ਵਿੱਚੋਂ ਇਨ੍ਹਾਂ ਦੀ ਧੁਖਦੇ
ਤੇ ਚੁੜ ਚੁੜ ਸੜਦੇ ਵਿਰਾਗ ਦੀ ਅਣਖ ਕੰਨੀ
ਪਈ ਸੁਣਕੇ ਇਨ੍ਹਾਂ ਦੇ ਦਰਸ਼ਨ ਨੂੰ ਦੌੜੀ
ਆਈ, ਅਰ ਐਸੇ ਪਿਆਰ ਤੇ ਦਰਦ ਦੇ ਢੰਗ
ਨਾਲ ਬਾਤ ਚੀਤ ਕੀਤੀ ਕਿ ਸੁਹਾਗੋ ਦੀ ਚੁਪ
ਦਾ ਜੰਦ੍ਰਾ ਟੁੱਟ ਗਿਆ, ਅਰ ਸਾਰਾ ਦੁਖ ਤੇ
ਸਿਰ ਬੀਤੀ ਵਿਥਿਆ ਉਸਨੂੰ ਕਹਿ ਸੁਣਾਈ।
ਇਸ ਮਾਈ ਦਾ ਨਾਮ ਲੋਕੀ ਮਾਈ ਮਾਲਾਂ ਜੀ
ਕਰਕੇ ਸੱਦਦੇ ਸਨ। ਮਾਈ ਮਾਲ੍ਹਾਂ ਨੇ ਸੁਣਕੇ
ਉਨ੍ਹਾਂ ਨੂੰ ਧੀਰਜ ਦਿੱਤਾ, ਅਰ ਟੁੱਟੀ ਆਸ ਦੀ
ਮੰਗਲੀ ਮੁੜ ਗੰਢਕੇ ਸਮਝਾਇਆ ਕਿ ਕੁਝ
ਫਿਕਰ ਨਾਂ ਕਰੋ, ਤੁਸੀਂ ਪਰਮਾਰਥ ਵਿਚ ਜ਼ਰੂਰ
ਲਾਭ ਉਠਾਓਗੇ, ਅਕਾਲ ਪੁਰਖ ਜਾਣੀ ਜਾਣ

ਪਰਮ ਦਿਆਲੂ ਹੈ। ਭਾਵੇਂ ਮਾਲਾਂ ਦੇ ਕੋਮਲ ਤੇ ਪ੍ਰੇਮ ਭਰੇ ਬਚਨ ਓਹਨਾਂ ਦੇ ਫੱਟਾਂ ਪਰ ਮਲ੍ਹਮ ਵਾਂਗੂੰ ਠੰਢ ਪਾਉਂਦੇ, ਪਰ ਪਿਛਲੀ ਯਾਦ ਦੇ ਨੌਂਹ ਫੱਟਾਂ ਨੂੰ ਫੇਰ ਛਿੱਲ ਛਿੱਲ ਸੁਟਦੇ ਅਰ ਤ੍ਰਹਕ ਤ੍ਰਹਕਕੇ ਓਹਨਾਂ ਨੂੰ ਮਾਲਾਂ ਦੇ ਬਚਨਾਂ ਪਰ ਭੀ ਸ਼ੱਕ ਹੋ ਜਾਂਦਾ। ਪਰ ਓਹ ਪਿਆਰੀ ਕੁਝ ਐਸੀ ਪੂਰੀ ਜਾਪਦੀ ਸੀ ਕਿ ਕਿਸੇ ਗੱਲੇ ਘਾਬਰਦੀ ਨਹੀਂ ਸੀ, ਸਗੋਂ ਉਸਨੇ ਡੇਰਾ ਹੀ ਓਹਨਾਂ ਦੇ ਘਰ ਲਾ ਦਿਤਾ। ਦੋ ਵਕਤ ਪ੍ਰਸ਼ਾਦ ਕਰਦੀ, ਓਹਨਾਂ ਨੂੰ ਛਕਾ-ਉਂਦੀ ਅਰ ਦਿਨੇ ਰਾਤ ਓਹਨਾਂ ਨੂੰ ਮਿੱਠੇ ੨ ਬਚਨ ਸੁਣਾਉਂਦੀ। ਮਾਲਾਂ ਰਾਤ ਨੂੰ ਭੀ ਘੱਟ ਸੌਂਦੀ ਹੁੰਦੀ ਸੀ, ੧੨ ਵਜੇ ਹੀ ਮੰਜੇ ਤੇ ਉਠਕੇ ਬਹਿ ਜਾਂਦੀ ਤੇ ਪਹੁ ਫੁਟਾਲੇ ਤਕ ਬੈਠੀ ਰਹਿੰਦੀ, ਸਵੇਰੇ ਫੇਰ ਸੌਂ ਜਾਂਦੀ। ਕਿਸੇ ਨੂੰ ਉਸਦੀ ਰਾਤ ਦੀ ਬੈਠਕ ਦਾ ਪਤਾ ਨਹੀਂ ਸੀ ਲੱਗਦਾ, ਦਿਨ-ਵੇਲੇ ਦੋ ਚਾਰ ਘੜੀਆਂ ਨੀਂਦ ਜ਼ਰੂਰ ਕਰ ਲੈਂਦੀ ਸੀ। ਇਕ ਦਿਨ ਰਾਤ ਨੂੰ ਸੁਹਾਗੋ ਦੀ ਜਾਗ ਖੁੱਲ੍ਹ ਗਈ, ਅਸਮਾਨ ਦੇ ਖਿੜੇ ਹੋਏ ਤਾਰੇ ਇਸਨੂੰ ਚਿਹਰ ਲੱਗੇ, ਦਿਲ ਵਿਚ ਸੰਬੰਧੀਆਂ ਦੇ ਧ੍ਰੋਹ ਤੇ ਭੇਖੀਆਂ ਦੇ

ਕਪਟ ਦੀ ਯਾਦ ਨੇ ਅੱਗ ਬਾਲ ਦਿੱਤੀ, ਜੋ ਵਿਚ ਨਿਰਾਸਾ ਤੇ ਚਿੰਤਾ ਦਾ ਪ੍ਰਵੇਸ਼ ਹੋਇਆ ਅਰ ਦਿਲ ਦੇ ਹਾਹੁਕੇ ਨਾਲ ਇਉਂ ਬੋਲੀ:-

ਮਰ ਜਿੰਦੇ ਮਰ ਅਲਖ ਮੁਕਾਈਂ,
ਜੀਵਨ ਕੋਲੋਂ ਆਸ ਚੁਕਾਈਂ।
ਏਸ ਹੋਂਦ ਦੇ ਸਭ ਸਿਆਪੇ,
ਨਾਂ ਮੈਂ ਹੋਵਾਂ, ਨਾਂ ਦੁਖ ਜਾਪੇ।
ਠੱਗਾਂ ਨਾਲ ਭਰੀ ਹੈ ਦੁਨੀਆਂ,
ਪਾਪੀ ਲੋਗ ਨਾਂ ਕੋਈ ਪੁੰਨੀਆਂ।
ਮੈਂ ਮਰ ਜਾਵਾਂ ਹਾਇ ਮਾਏ,
ਜੀਉਂਦੀ ਰਹੀ ਤਦੇ ਦੁਖ ਪਾਏ।
ਮਾਰ ਦੇਂਦੀਓਂ ਲੋਕਾਂ ਵਾਕਰ,
ਕਾਹਨੂੰ ਰੁਲਦੀ ਅਜ ਦਿਨ ਤਾਕਰ।
ਕੋਈ ਰਾਹ ਨਹੀਂ ਬਿਨ ਮਰਨੋਂ,
ਕੋਈ ਦਾਰੂ ਨਹਿੰ ਬਿਨ ਮਰਨੋਂ।
ਕੋਈ ਸਾਜਨ ਨਾ ਸਤਸੰਗੀ,
ਕੋਈ ਸਾਕ ਨ ਮਿਤ੍ਰ ਨ ਅੰਗੀ।
ਸਾਥ ਠੱਗਾਂ ਦਾ ਸਾਰਾ ਰਲਿਆ,
ਰੋਵੇ ਇਕ ਕੀ, ਝੁੱਗਾ ਗਲਿਆ।
ਦਿਨ ਨੂੰ ਖਾਣਾ ਰਾਤੀਂ ਸੌਣਾ,
ਨਿੱਤ ਦਾ ਬਣਿਆਂ ਆਵਾਗੌਣਾਂ।

ਖਾ ਕੇ, ਪੀ ਕੇ, ਹੱਸ ਕੇ, ਸੌਂ ਕੇ
ਰੋ ਕੇ, ਪਿੱਟ ਕੇ, ਬਹਿ ਕੇ, ਭੌਂ ਕੇ,
ਛੇਕੜ ਖ਼ਾਕ ਵਿਖੇ ਰਲ ਜਾਣਾ,
ਜਿਸਦਾ ਲੱਭਦਾ ਨਹੀਂ ਟਿਕਾਣਾ।
ਕਿਉਂ ਨਾ ਅੱਜੋ ਹੀ ਅਲਖ ਮੁਕਾਵਾਂ
ਮਿੱਟੀ ਹੋਕੇ ਖਾਕ ਹੋ ਜਾਵਾਂ।
ਕੁਸ ਮਰਨਾ ਜੇ ਅੱਤ ਦੁਖ ਪਾਕੇ,
ਕਿਉਂ ਨਾ ਛੁਟੀਏ ਅਲਖ ਮੁਕਾਕੇ।
ਜੋ ਕੁਝ ਸਮਾਂ ਬੀਤਿਆ ਹੋਵੇ,
ਜੀਵ ਤੁਰਤ ਹੀ ਕਰ ਓ ਲੇਵੇ।
ਜੀਵੇ ਓਹ ਜਿਸ ਹੋਵਨ ਖੁਸ਼ੀਆਂ,
ਜਿਸਦੇ ਨਾਲ ਨਾ ਦੁਨੀਆਂ ਰੁਸੀਆਂ।
ਜਿਸ ਨੂੰ ਜੀਵਨ ਭਾਰੂ ਭਾਸੇ,
ਜਿਸ ਨੂੰ ਭਾਣ ਨ ਰੰਗ ਤਮਾਸ਼ੇ।
ਉਸਦਾ ਮਰਨਾ ਹੀ ਹੈ ਚੰਗਾ,
ਹੇ ਮਨ, ਮਰਨੋਂ ਕਰੀਂ ਨ ਸੰਗਾ॥

ਇਸਤਰਾਂ ਬੋਂਦਿਆਂ ਉਸਦੀ ਅਵਾਜ਼ ਰੁਕ ਗਈ ਤੇ ਪਤੀ ਜਾਗ ਪਿਆ। ਫੇਰ ਚਿਰ ਤਕ ਦੋਵੇਂ ਰੋਂਦੇ ਰਹੇ, ਤੇ ਮਾਈ ਮਾਲਾਂ ਅਪਨੇ ਮੰਜੇ ਤੇ ਬੈਠੀ ਸੁਣਦੀ ਰਹੀ, ਤੇ ਫੇਰ ਲੰਮੀ ਪੈ ਗਈ ਉਹ ਬੀ ਫੇਰ ਲੇਟ ਗਈ। ਮਾਈ ਫੇਰ

ਉੱਠ ਬੈਠੀ ਤੇ ਸਾਰੀ ਰਾਤ ਬੈਠੀ ਰਹੀ, ਪਰ ਮਹਿੰਗੇ ਨੇ ਅੱਜ ਮਾਈ ਨੂੰ ਤੜਕਸਾਰ ਬੈਠੇ ਦੇਖ ਲਿਆ ਸੀ। ਉਧਰ ਮਾਈ ਨੂੰ ਇਨ੍ਹਾਂ ਦਾ ਫਿਕਰ ਅਤ ਵਧ ਗਿਆ ਤੇ ਏਹੋ ਸੋਚਾਂ ਸੋਚੇ ਕਿ ਕਿਵੇਂ ਇਨ੍ਹਾਂ ਦੀ ਪ੍ਰਾਣ ਰਖਯਾ ਕਰੇ, ਤੇ ਉਨ੍ਹਾਂ ਵਿਚਾਰਿਆਂ ਦੀ ਏਹ ਦਸ਼ਾ ਬਨ ਰਹੀ ਸੀ :—

ਫਰੀਦਾ—ਤਨੁ ਸੁਕਾ ਪਿੰਜਰ ਥੀਆ ਤਲੀਆਂ ਖੂੰਡਹਿ ਕਾਗ।
ਅਜੈ ਸੁ ਰਬੁ ਨ ਬਾਹੁੜਿਓ ਦੇਖੁ ਬੰਦੇ ਕੇ ਭਾਗ ॥ ੯੦ ॥

## ੩.

ਮਾਥੇ ਪੀਰ ਸਰੀਰਿ ਜਲਨਿ ਹੈ ਕਰਦ ਕਰੇਜੇ ਮਾਹੀ।
ਐਸੀ ਬੇਦਨ ਉਪਜਿ ਖਰੀ ਭਈ ਵਾਕਾ ਅਉਖਧੁ ਨਾਹੀ।
[ਸੋ: ਭੀਖਨ

ਸੁਹਾਗੋ ਤੇ ਮਹਿੰਗੇ ਨੇ ਇਕ ਰਾਤ ਮਾਲਾਂ ਨੂੰ ਬੈਠਾ ਦੇਖਕੇ ਭਰਮ ਚਿੱਤੀ ਖਾਧੀ। ਦੂਏ ਦਿਨ ਉਨ੍ਹਾਂ ਨੇ ਫੇਰ ਤੱਕ ਕੀਤੀ, ਫ਼ੇਰ ਭੀ ਉਹੋ ਹਾਲ। ਇਥੋਂ ਭਰਮ ਪੈ ਗਿਆ ਕਿ ਇਹ ਜੋ ਸਾਡੇ ਨਾਲ ਸੌਂਦੀ ਸਾਡੇ ਨਾਲ ਉਠਦੀ ਹੈ ਅਧੀ ਰਾਤ ਤੋਂ ਪਹੁ ਫੁਟਣੇ ਤਕ ਕਿਸ ਨਮਿੱਤ ਬੈਠਦੀ ਹੈ। ਇਸ ਬੈਠਣ ਨੂੰ ਪ੍ਰਗਟ ਨਹੀਂ

ਕਰਦੀ ਹੈ, ਸਗੋਂ ਲੁਕਾਉਂਦੀ । ਫੇਰ ਇਕ ਹੋਰ ਗੱਲ ਦੇਖੀ ਕਿ ਸਵੇਰੇ ਇਸ਼ਨਾਨ ਕਰਕੇ ਕੁਝ ਵੱਖਰਿਆਂ ਬੈਠਕੇ ਪੜ੍ਹਦੀ ਹੈ, ਅਰ ਪਤਾ ਨਹੀਂ ਲਗਦਾ ਕਿ ਕੀ ਪੜ੍ਹਦੀ ਹੈ । ਤੀਸਰੀ ਇਕ ਹੋਰ ਗੱਲ ਉਨ੍ਹਾਂਨੂੰ ਸੁਝੀ ਕਿ ਸਾਨੂੰ ਪ੍ਰਸਾਦ ਛਕਾਕੇ ਦੁਪਹਿਰੇ ਚਲੀ ਜਾਂਦੀ ਹੈ ਤੇ ਫੇਰ ਸੰਝ ਨੂੰ ਆਕੇ ਪ੍ਰਸਾਦ ਪਾਣੀ ਕਰਦੀ ਹੈ ਅਰ ਪ੍ਰਸਾਦ ਸਾਡੇ ਘਰੋਂ ਨਹੀਂ ਖਾਂਦੀ। ਚੌਥੀ ਇਹ ਫੁਰੀ ਕਿ ਜਦ ਪ੍ਰਸਾਦ ਸਾਡਿਓਂ ਨਹੀਂ ਖਾਂਦੀ ਤੇ ਸੇਵਾ ਕਰਦੀ ਹੈ, ਸਾਡੇ ਕਠੋਰ ਬਚਨ ਬੀ ਸਹਾਰਦੀ ਹੈ ਤੇ ਫੇਰ ਹਰ ਵੇਲੇ ਦਿਲਾਸੇ ਦੀ ਬਾਤ ਕਰਦੀਹੈ, ਇਸ ਵਿਚ ਕੀ ਭੇਦ ਹੈ ? ਇਹ ਵਿਚਾਰ ਕੇ ਵਹੁਟੀ ਗੱਭਰੂ ਦੇ ਜੀ ਵਿੱਚ ਆਈ ਕਿ ਖੋਜ ਕਰੀਏ, ਕਿਉਂਕਿ ਅੱਜ ਤੱਕ ਜੋ ਕੁਝ ਉਨ੍ਹਾਂ ਡਿੱਠਾ ਸੀ ਤੇ ਇਸ ਵਿਚ ਵੇਰ ਫਰਕ ਸੀ। ਅੱਗੇ ਉਨ੍ਹਾਂ ਨੇ ਓਹ ਲੋਕ ਦੇਖੇ ਸਨ ਜੋ ਵਿਭਚਾਰੀ ਇਸਤ੍ਰੀ ਤਰਾਂ ਅਪਨੇ ਆਪ ਨੂੰ ਨਸ਼ਰ ਕਰਦੇ ਸੇ, ਤੇ ਇੱਥੇ ਕੁਲਵੰਤੀ ਇਸਤ੍ਰੀ ਮਿਲੀ ਜੋ ਹਰ ਬਾਤ ਦਾ ਛਿਪਾ ਕਰਦੀ ਸੀ । ਸੰਤ ਮਹਾਤਮਾਂ ਭਾਵੇਂ ਨਹੀਂ ਸੀ, ਪਰ ਦਰਦ ਵੰਡਣ ਵਾਲੀ ਭੈਣ ਜ਼ਰੂਰ ਸੀ, ਜੋ ਆਮ ਮਨੁੱਖਾਂ ਦੀ

ਸ੍ਰੇਣੀ ਤੋਂ ਆਪਣੇ ਆਪ ਨੂੰ ਉੱਚੀ ਨਹੀਂ ਜਾਣਦੀ ਸੀ, ਸਗੋਂ ਉਨ੍ਹਾਂ ਦੇ ਬ੍ਰਾਬਰ ਦੀ ਹੋਕੇ ਬ੍ਰਾਬਰ ਦਾ ਵਰਤਾਉ ਕਰਦੀ ਸੀ, ਤੇ ਦਰਦ ਵੰਡਦੀ ਅਰ ਸੇਵਾ ਕਰਦੀ ਸੀ। ਇਸਤੋਂ ਵੱਖਰਾ ਕੁਝ ਹੋਰ ਬੀ ਉਸਦੇ ਸਰੀਰ ਵਿੱਚ ਸੀ, ਜਿਸਨੂੰ ਪ੍ਰਗਟ ਨਹੀਂ ਕਰਦੀ ਸੀ। ਨਿੰਮ੍ਰਤਾ ਬੀ ਰਖਦੀ ਹੈ ਧੀਰਜ ਵਾਲੀ ਬੀ ਹੈ, ਸੰਸਾਰ ਦੇ ਉਲਾਂਭੇ ਤੇ ਸ਼ਾਬਾਸ਼ ਤੋਂ ਬੇ ਪਰਵਾਹ ਹੈ, ਪਰ ਫੇਰ ਵਰਤਦੀ ਤੇ ਤੁਰਦੀ ਫਿਰਦੀ ਸੰਸਾਰੀਆਂ ਵਿਚ ਹੀ ਹੈ, ਅਰ ਸੰਸਾਰੀਆਂ ਦੇ ਹੀ ਦੁਖ ਦਰਦ ਵੰਡਦੀ ਹੈ, ਤੇ ਉਨ੍ਹਾਂ ਵੱਲੋਂ ਨਕੋਂ ਅਨ੍ਹੋਹੇਂ ਨਹੀਂ ਡੇਗਦੀ। ਇਸ ਤਰਾਂ ਦੇ ਲੱਛਣਾਂ ਦੇ ਕਾਰਨ ਦੰਪਤੀ ਦੀ ਸੁਰਤ ਖੋਜ ਵਿੱਚ ਲੱਗੀ। ਜਾਂ ਇਹ ਆਹਰ ਮਿਲਿਆ ਤਦ ਉਨ੍ਹਾਂ ਦੀ ਸੁਰਤ ਡੂੰਘੇ ਵਹਿਣ ਵਿੱਚੋਂ ਨਿਕਲ ਪਈ। ਰਾਤ ਨੂੰ ਇਕ ਦੋ ਵਜੇ ਉਠ ਕੇ ਬੈਠ ਜਾਂਦੇ ਤੇ ਮਾਈ ਨੂੰ ਸਾਰੀ ਰਾਤ ਅਡੋਲ ਬੈਠੇ ਵੇਖਦੇ ਰਹਿੰਦੇ, ਦਿਨ ਨੂੰ ਸੁਹਾਗੋ ਨੇ ਇਹ ਉੱਦਮ ਕੀਤਾ ਕਿ ਜਦ ਓਹ ਘਰੋਂ ਜਾਂਦੀ ਤਦ ਮਗਰ ਉਸਦਾ ਪਿੱਛਾ ਕਰਦੀ। ਸੋ ਉਸਨੇ ਇਹ ਕੌਤਕ ਡਿੱਠੇ:-

੧. ਮਾਈ ਮਾਲਾਂ ਉਨ੍ਹਾਂ ਦੇ ਘਰੋਂ ਨਿਕਲਕੇ

ਸਰੀਣਾਂ ਦੀ ਗਲੀ ਵਿਚ ਜਾ ਵੜੀ । ਉਥੇ ਇਕ ਨਿੱਕੇ ਜਿਹੇ ਘਰ ਦਾ ਬੂਹਾ ਖੜਕਾਇਆ, ਅੰਦਰੋਂ ਇਕ ਬਾਲ ਨੇ ਬੂਹਾ ਖੋਲਿਆ, ਮਾਈ ਅੰਦਰ ਲੰਘ ਗਈ । ਸੁਹਾਗੋ ਸਾਹਮਣੇ ਇੱਕ ਸਹੇਲੀ ਦੇ ਘਰ ਜਾ ਬੈਠੀ ਤੇ ਉਸ ਤੋਂ ਉਸ ਘਰ ਦਾ ਹਾਲ ਪੁੱਛਿਆ । ਸਹੇਲੀ ਨੇ ਦੱਸਿਆ ਕਿ ਇਥੇ ਇਕ ਜੁਆਰੀਏ ਦੀ ਸਤਵੰਤੀ ਵਹੁਟੀ ਰਹਿੰਦੀ ਹੈ । ਪਤੀ ਨੇ ਧਨ ਧਾਮ ਜੂਏ ਵਿੱਚ ਉਡਾ ਦਿਤੇ ਹਨ ਤੇ ਇਸਦੀ ਸਾਰ ਨਹੀਂ ਲੈਂਦਾ । ਜਦ ਕਦੇ ਆਉਂਦਾ ਹੈ, ਇਸ ਦੇ ਪੁਹਰਿਆਂ ਨਾਲ ਕੱਠੇ ਕੀਤੇ ਪਦਾਰਥ ਨੂੰ ਖੋਹ ਲੈ ਜਾਂਦਾ ਹੈ । ਦੋ ਨਿਕੇ ਨਿੱਕੇ ਬਾਲ ਹਨ, ਇਕ ਹੋਰ ਹੁਣ ਅੱਜ ਦਸ ਦਿਨ ਹਏ ਜਨਮਿਆਂ ਹੈ । ਘਰ ਖਾਣ ਨੂੰ ਨਹੀਂ, ਕੱਪੜਾ ਉੱਤੇ ਨੂੰ ਨਹੀਂ, ਸਾਕ ਅੰਗ ਗਰੀਬਣੀ ਜਾਣ ਕੇ ਵੜਦੇ ਨਹੀਂ, ਤੇ ਗਲੀ ਗੁਆਂਢ ਜੁਆਰੀਏ ਤੋਂ ਡਰਦੇ ਕੁਝ ਸਹਾਇਤਾ ਨਹੀਂ ਦੇਂਦੇ । ਪਰ ਕੋਈ ਲੇਖਾਂ ਦੀ ਚੰਗੀ ਹੈ, ਜੋ ਕਸੂਰ ਦੀ ਇੱਕ ਤੀਵੀਂ ਇਸ ਨੂੰ ਆ ਪੁੱਕਰੀ ਹੈ । ਆਟਾ ਦਾਲਾਂ ਉਸਨੇ ਪਾ ਦਿੱਤਾ ਹੈ । ਰੋਜ਼ ਆਉਂਦੀ ਹੈ, ਆਪ ਮਾਲਸ਼ ਕਰਦੀ ਤੇ ਮੁੱਠੀਆਂ ਭਰਦੀ ਹੈ, ਕੱਪੜੇ

ਧੋ ਦੇਂਦੀ ਹੈ, ਨਵੇਂ ਬੀ ਲੈ ਦਿਤੇ ਸੂ, ਰੋਟੀ ਪਕਾਕੇ ਬੀ ਖੁਆ ਦੇਂਦੀ ਹੈ । ਉਸ ਮਾਈ ਦੀਆਂ ਇੱਕ ਦੋ ਹੋਰ ਸਾਥਣਾਂਬੀ ਆਉਂਦੀਆਂ ਹਨ। ਸੁਹਾਗੋ ਨੇ ਪਰਫੋਲ ਕਰਕੇ ਇਹ ਪਤਾ ਬੀ ਕੱਢ ਲਿਆ ਕਿ ਮਾਲਾਂ ਦਾ ਉਸ ਨਾਲ ਸੰਬੰਧ ਕੋਈ ਨਹੀਂਹੈ,ਓਹ ਕੇਵਲ ਰੱਬ ਤਰਸੀ ਆਉਂਦੀ ਹੈ।

੨. ਹੁਣ ਤਾਂ ਮੀਆਂ ਬੀਬੀ ਨੂੰ ਅਚੰਭਾ ਹੋ ਗਿਆ, ਕਿ ਇਹ ਸਭ ਤਰਾਂ ਦੇ ਦਿਖਾਵੇ ਤੋਂ ਰਹਿਤ ਧੀਮੀਂ ਤੇ ਚੁਪਚਾਪ ਤੀਮੀਂ ਜਿਸਦੇ ਉਪਦੇਸ਼ਾਂ ਨੂੰ ਅਸੀ ਤ੍ਰਿਸਕਾਰਦੇ ਰਹੇ ਹਾਂ, ਕੁਝ ਸਮਝ ਤੋਂ ਪਰੇ ਜਾਪਦੀ ਹੈ । ਜਿਉਂ ਜਿਉਂ ਉਨ੍ਹਾਂ ਦੀ ਹਰਾਨੀ ਵਧੀ ਤਿਉਂ ਤਿਉਂ ਉਨ੍ਹਾਂ ਦਾ ਮਨ ਵਹਿਣ ਤੋਂ ਨਿਕਲਦਾ ਤੇ ਆਹਰੇ ਲਗਦਾ ਗਿਆ। ਦੂਏ ਦਿਨ ਸੁਹਾਗੋ ਨੇ ਫੇਰ ਪਿੱਛਾ ਕੀਤਾ,ਕੀ ਦੇਖਦੀ ਹੈ ਕਿ ਮਾਲਾਂ ਰਿੜ੍ਹੀ ਮਾਰਾਂ ਦੇ ਮਹੱਲੇ ਦੀਵਾਨ ਪੈੜਾ ਮੱਲ ਸਾਹਣੀ ਦੇ ਘਰ ਗਈ। ਇਸ ਵੱਡੇ ਘਰ ਸੁਹਾਗੋ ਦੀ ਪਹੁੰਚ ਨਹੀਂ ਸੀ। ਕੀ ਕਰਦੀ ਤੇ ਕਿੱਕੁਰ ਪਤਾ ਕੱਢਦੀ ? ਇਸੇ ਫਿਕਰ ਵਿਚ ਘਰੋਂ ਜ਼ਰਾਕੁ ਪਰੇ ਮੋੜ ਤੇ ਖੜੀ ਸੀ ਕਿ ਅੰਦਰੋਂ ਇਕ ਮੋਹਰੀ

ਆਈ। ਇਹੋ ਮੇਹਰੀ ਸੁਹਾਗੋ ਦੇ ਪੇਕੇ ਘਰ ਪਾਣੀ ਦਿਆ ਕਰਦੀ ਸੀ। ਸੁਹਾਗੋ ਨੇ ਇਸਨੂੰ ਵਿਥਿਆ ਪੁੱਛੀ। ਉਸਨੇ ਦੱਸਿਆ ਕਿ ਮਾਈ ਮਾਲਾਂ ਨਾਲ ਦੀਵਾਨਣੀ ਦਾ ਪਿਆਰ ਹੈ। ਇੱਥੇ ਕਦੀ੨ ਇਹ ਮਾਈ ਕਸੂਰ ਤੋਂ ਆ ਜਾਂਦੀ ਹੈ, ਤੇ ਇਸ ਕਰਕੇ ਹੋਰ ਅਮੀਰਾਂ ਦੀਆਂ ਅੱਠ ਦਸ ਇਸਤ੍ਰੀਆਂ ਬੀ ਆ ਜੁੜਦੀਆਂ ਹਨ। ਮਾਈ ਮਾਲਾਂ ਇਨ੍ਹਾਂ ਨੂੰ ਉਪਦੇਸ਼ ਕਰਦੀ ਹੈ, ਅਰ ਕੋਈ ਭਜਨ ਗਾਉਂਦੀ ਹੈ, ਜਿਨ੍ਹਾਂ ਨਾਲ ਪੱਥਰ ਬੀ ਮੋਮ ਹੋ ਜਾਂਦੇ ਹਨ। ਵਾਧਾ ਇਹ ਹੈ ਕਿ ਲੱਗਦੇ ਚਾਰੇ ਇਨ੍ਹਾਂ ਦੇ ਘਰੋਂ ਜਲ ਬੀ ਨਹੀਂ ਪੀਂਦੀ, ਪਰ ਇਨ੍ਹਾਂ ਦੇ ਰੁਪਯੇ ਗਰੀਬਾਂ ਦੀ ਪਾਲਨਾਂ ਵਿੱਚ ਬਹੁਤ ਖਰਚਾਉਂਦੀ ਹੈ। ਨੌਕਰਾਂ ਕਮੀਣਾਂ ਤੇ ਬੜੀ ਕਿਰਪਾ ਕਰਦੀ ਹੈ। ਹੰਕਾਰ ਮਾਣ ਰਤਾ ਨਹੀਂ ਕਰਦੀ, ਪਰ ਪਰਵਾਹ ਬੀ ਕਿਸੇ ਦੀ ਨਹੀਂ ਰਖਦੀ। ਸੁਹਾਗੋ ਨੇ ਬੇਨਤੀ ਕੀਤੀ-ਭੈਣੇਂ! ਜੇ ਤੂੰ ਮੈਨੂੰ ਇਨ੍ਹਾਂ ਦਾ ਕੋਈ ਸਮਾਗਮ ਦਿਖਾਵੇਂ ਤਾ ਤੇਰਾ ਦੇਣੀਆਂ ਨਾ ਦੇ ਸਕਾਂ। ਮੇਹਰੀ ਬੋਲੀ, ਮੈਂ ਤਾਂ ਹਾਜ਼ਰ ਹਾਂ, ਪਰ ਤੁਸੀ ਹੌਸਲਾ ਰਖਣਾ। ਕਾਲੇ ਕਪੜੇ ਪਾਕੇ ਮੇਰੇ ਨਾਲ ਚਲੇ ਚਲਣਾ;

ਮੈਂ ਦਿਖਾ ਦੇਵਾਂਗੀ, ਪਰ ਅੱਜ ਨਹੀਂ ਫੇਰ ਕਦੇ ਸਹੀ।

੩.ਇਕ ਦਿਨ ਸੁਹਾਗੋ ਮਗਰੇ ਮਗਰ ਗਈ। ਕੀ ਦੇਖਦੀ ਹੈ ਕਿ ਗੁੱਜਰਾਂ ਦੇ ਮਹੱਲੇ ਮਾਈ ਜਾ ਵੜੀ। ਇਥੇ ਇਕ ਮੁਸਲਮਾਨੀ ਗੁਜਰੀ ਦੇ ਘਰ ਜਾ ਵੜੀ। ਇਸ ਗੁਜਰੀ ਦਾ ਪਤੀ ਮਰ ਚੁਕਾ ਸੀ, ਤੇ ਮਗਰੋਂ ਅਣਾਈ ਦੇ ਕਾਰਣ ਲਵੇਰੇ ਬੀ ਮਰ ਗਏ, ਇਕ ਗਾਂ ਬਾਕੀ ਸੀ, ਸੋ ਉਹ ਬੀ ਮਰ ਗਈ। ਇਸਦੀ ਰੋਜੀ ਬੰਦ ਪੈ ਗਈ। ਮਾਈ ਨੇ ਇਸਨੂੰ ਇਕ ਚੰਗੀ ਗਾਂ ਲੈ ਦਿੱਤੀ, ਜਿਸ ਨਾਲ ਉਹ ਟੁੱਕਰ ਕਮਾਕੇ ਖਾਣ ਲੱਗ ਪਈ। ਇਸ ਗਾਂ ਦਾ ਦੁੱਧ ਮਾਈ ਮਾਲਾਂ ਨੇ ਦੋ ਚਾਰ ਅਮੀਰਾਂ ਦੇ ਘਰੀਂ ਲਵਾ ਦਿੱਤਾ ਜਿੱਥੋਂ ਬਜ਼ਾਰ ਨਾਲੋਂ ਮੁੱਲ ਵਧੀਕ ਮਿਲਦਾ। ਮਾਲਾਂ ਦੀ ਬੇਗਰਜ਼ ਨੇਕੀ ਦਾ ਉਸ ਪਰ ਐਸਾ ਅਸਰ ਪਿਆ ਕਿ ਉਹ ਬੀ ਮਾਈ ਦੇ ਮਤੇ ਦੀ ਹੋ ਗਈ ਅਰ ਮਾਈ ਨਾਲ ਰਲਕੇ ਭਜਨ ਗਾਉਣ ਲੱਗ ਪਈ। ਇਹ ਹਾਲ ਸੁਹਾਗੋ ਨੂੰ ਦੋ ਗੁਜਰੀਆਂ ਦੇ ਝਗੜੇ ਤੋਂ ਮਲੂਮ ਹੋਇਆ ਜੋ ਇਹ ਝਗ-ੜਦੀਆਂ ਸਨ ਕਿ ਉਸ ਗੁਜਰੀ ਨੂੰ ਕਾਫ਼ਰ ਕਰਕੇ ਕੱਢ ਦੇਣਾ ਹੈ। ਡਰ ਕੇਵਲ ਇੱਨਾਂ ਹੈ

ਕਿ ਇਸਦਾ ਦੁੱਧ ਦੀਵਾਨਾਂ ਦੇ ਘਰ ਜਾਂਦਾ ਹੈ ਤੇ ਓਹ ਉਸਦਾ ਪੱਖ ਜ਼ਰੂਰ ਕਰਨਗੇ ॥

੪. ਇਸ ਤਰਾਂ ਨਾਲ ਇੱਕ ਦਿਨ ਕੀ ਦੇਖਿਆ ਕਿ ਮਾਈ ਮਾਲਾਂ ਕਿਲੇ ਦੇ ਪਰੇਡੇ ਦਰਯਾ ਦੇ ਕਨਾਰੇ ਝੱਲ ਵਿਚ ਲੰਘ ਗਈ, ਉਸ ਦਿਨ ਮਾਈ ਦੇ ਨਾਲ ਇਕ ਹੋਰ ਤੀਮੀਂ ਤੇ ਇਕ ਨੌਕਰ ਸੀ । ਬੇਲੇ ਵਿਚ ਇਕ ਵਿਹਲੜੇ ਥਾਂ ਤੇ ਇਕ ਨਗਨ ਫਕੀਰ ਪਿਆ ਸੀ, ਜਿਸਦੀ ਦੇਹ ਫੁਟ ਰਹੀ ਸੀ। ਮਾਲਾਂਅਰ ਉਸ ਆਦਮੀ ਤੇ ਤੀਵੀਂ ਨੇ ਉਸਦੇ ਘਾਵਾਂਪਰ ਮੱਲ੍ਹਮ ਲਾਕੇ ਪੱਟੀਆਂ ਬੱਧੀਆਂ, ਉਸਨੂੰ ਕੁਝ ਖੁਆਇਆ ਤੇ ਕਿਹਾ ਕਿ ਆਪ ਜੇ ਸ਼ਹਰ ਚੱਲੋ ਤਦ ਆਪਦੀ ਸੇਵਾ ਚੰਗੀ ਹੋ ਜਾਏ। ਪਰ ਉਸਨੇ ਗੁੱਸੇ ਨਾਲ ਕਿਹਾ,"ਹਾ ਦੁਸ਼ਾ ! ਹਮਾਰਾ ਧਰਮ ਭੰਗ ਕਰਤੀ ਹੈ, ਹਮ ਸ਼ੈਹਰ ਮੇਂ ਨਹੀਂ ਜਾਏਂਗੇ, ਯਹੀਂ ਮਰੇਂਗੇ।" ਇਸ ਝਿੜਕ ਨੂੰ ਮਾਲਾਂ ਨੇ ਬਿਨਾਂ ਮੱਥਾ ਮੈਲਾਕੀਤੇਦੇ ਸਹਾਰਿਆ ਤੇ ਸੱਤ ਬਚਨ ਕਹਕੇ ਚਲੀ ਆਈ; ਤੇ ਰਾਹ ਵਿਚ ਸਾਥਣ ਨੂੰ ਸਮਝਾਉਂਦੀ ਆਈ ਕਿ ਬੀਮਾਰ ਦਾ ਸੁਭਾਉ ਕ੍ਰੋਧੀ ਹੋ ਜਾਂਦਾ ਹੈ, ਗੁੱਸਾ ਨਹੀਂ ਕਰਨਾਂ, ਇਸੀ ਤਰਾਂ ਸੇਵਾ ਕਰੀ ਜਾਣੀ,

ਭਲੇ ਨਾਲ ਭਲਾ ਹੋਣਾ ਔਖਾ ਨਹੀਂ, ਪਰ ਬੁਰੇ ਨਾਲ ਭਲਾ ਹੋਣਾ ਸਤਸੰਗਤ ਦਾ ਧਰਮ ਹੈ ॥

੫. ਇਹ ਸਾਰੇ ਪ੍ਰਸੰਗ ਮਾਲਾਂ ਦੇ ਸੁਹਾਗੇ ਨੇ ਮੇਂਹਗੇ ਨੂੰ ਸੁਣਾਇ, ਦੋਵੇਂ ਜਣੇ ਹਰਾਨ ਹੋਣ ਤੇ ਆਖਣ ਇਹ ਕੀ ਅਸਚਰਜ ਖੇਲ ਹੈ, ਇਸ ਮਾਈ ਨੂੰ ਕੀ ਪਦਾਰਥ ਲੱਭ ਪਿਆ ਹੈ, ਜੋ ਇਹ ਹਰ ਵੇਲੇ ਖਿੜੇ ਮੱਥੇ ਰਹਿੰਦੀ ਹੈ ਤੇ ਦੁਖੀਆਂ ਦੇ ਦਰਦ ਵੰਡਾਉਂਦੀ ਹੈ ? ਮਾਨ ਪ੍ਰਤਿਸ਼ਟਾ ਇਸਦੀ ਇੰਨੀ ਹੈ, ਕਿ ਚੰਗੇ ਅਮੀਰਾਂ ਦੀਆਂ ਸੁਆਣੀਆਂ ਇਸਨੂੰ ਹੱਥੀਂ ਛਾਂਵਾਂ ਕਰਦੀਆਂ ਹਨ, ਪਰ ਇਹ ਬੇਪਰਵਾਹ ਰਹਿੰਦੀ ਹੈ, ਅਰ ਨਿਰਮਾਨ ਵਰਤਦੀ ਹੈ। ਦੋਵੇਂ ਸੋਚਣ, ਪਰ ਉਨ੍ਹਾਂ ਨੇ ਪਰਮਾਰਥ ਦੇ ਬੜੇ ੨ ਉੱਚੇ ਪਰਬਤ ਵੇਖੇ ਸਨ, ਇਹ ਘਾਟੀਆਂ ਦੀ ਖੇਡ ਉਨ੍ਹਾਂ ਦੀ ਸਮਝ ਵਿਚ ਕੀ ਆਵੇ ?

ਗੱਲ ਕੀ ਇਕ ਦਿਨ ਮੈਹਰੀ ਨੇ ਸੁਹਾਗੋ ਨੂੰ ਆ ਦੱਸਿਆ ਕਿ ਅੱਜ ਫੇਰ ਚਿੜੀ ਮਾਤਾਂ ਦੀ ਗਲੀ ਵਿਚ ਕੱਠ ਹੈ, ਜੇ ਚਲੇਂ ਤਾਂ ਦੇਖ ਲੈ। ਸੁਹਾਗੋ ਨੇ ਮਹਿਰੀਆਂ ਦਾ ਵੇਸ ਕੀਤਾ ਤੇ ਮਹਿਰੀ ਦੇ ਨਾਲ ਮਹਿਰੀ ਬਣਕੇ ਦੀਵਾਨ ਦੇ ਘਰ ਗਈ। ਅੱਗੇ ਕੀ ਦੇਖਦੀ ਹੈ ਕਿ ਬੜਾ

ਸੁੰਦਰ ਫਰਸ਼ ਵਿਛਿਆ ਹੈ ਤੇ ਸਤਸੰਗਣਾਂ ਜੁੜੀਆਂ ਬੈਠੀਆਂ ਹਨ, ਮਾਈ ਮਾਲਾਂ ਵਿਚਕਾਰ ਬੈਠੀ ਹੈ। ਕਿਸੇ ਹੋਰ ਦੀ ਉਡੀਕ ਹੈ। ਜਦ ਓਹ ਆਗਈ, ਤਦ ਨੌਕਰ ਚਾਕਰ ਸਾਰੇ ਬਾਹਰ ਹੋਗਏ। ਵਿਚਾਰੀ ਸੁਹਾਗੋ ਨੂੰ ਬੀ ਆਉਣਾ ਪਿਆ। ਪਰਲੇ ਕਮਰੇ ਵਿਚ ਮਹਿਰੀ ਦੇ ਨਾਲ ਬੈਠੀ ਰਹੀ। ਮਨੋਹਰ ਧੁਨ ਅੰਦਰੋਂ ਆਵੇ ਕਲੇਜੇ ਨੂੰ ਧੂਹੇ, ਪਰ ਸਮਝ ਨਾ ਪਵੇ ਕਿ ਕੀ ਹੈ?

ਜਦ ਓਹ ਅੰਦਰੋਂ ਨਿਕਲੀਆਂ, ਉਨ੍ਹਾਂ ਦੇ ਰੰਗ ਲਾਲ, ਤੇ ਖੁਸ਼ੀ ਮਾਨੋਂ ਚਿਹਰਿਆਂ ਤੋਂ ਡੁੱਲ੍ਹ ਡੁੱਲ੍ਹ ਪੈ ਰਹੀ ਹੈ। ਉਨ੍ਹਾਂ ਦੀ ਇਹ ਦਸ਼ਾ ਦੇਖਕੇ ਸੁਹਾਗੋ ਦੇ ਅੱਥਰੂ ਨਿਕਲ ਪਏ, ਸੋਚੇ, ਹੇ ਭਗਵਨ! ਕੋਈ ਐਸੀ ਵਸਤੂ ਬੀ ਹੈ ਜੋ ਇਨ੍ਹਾਂ ਨੂੰ ਰੰਗ ਚਾੜ੍ਹ ਰਹੀ ਹੈ? ਇਸ ਤੋਂ ਮਗਰੋਂ ਕੀ ਦੇਖਦੀ ਹੈ ਕਿ ਦਸ ਬਾਰਾਂ ਲੰਮੇ, ਪਤਲੇ, ਸਿੱਧੀਆਂ ਪੱਗਾਂ ਤੇ ਗੁਰਮੁਖੀ ਦਾੜ੍ਹੀਆਂ ਵਾਲੇ ਬੀਬੇ ਮਨੁੱਖ ਆਏ। ਇਨ੍ਹਾਂ ਦੇ ਚੇਹਰੇ ਲਾਲ, ਅੱਖਾਂ ਨੀਵੀਆਂ ਤੇ ਨਿੰਮ੍ਰਤਾ ਨਾਲ ਪੂਰਤ ਹਨ, ਤੇ ਐਉਂ ਜਾਪਨ ਜਿਵੇਂ ਛੱਕ ਰਹੀਆਂ ਹਨ। ਇਨ੍ਹਾਂ ਨੂੰ ਮਾਈਆਂ ਨੇ ਸਤਕਾਰ ਨਾਲ

ਬਿਠਾਕੇ ਭੋਜਨ ਛਕਾਇਆ । ਇਹ ਭੋਜਨ ਦੀਵਾਨਣੀਆਂ ਨੇ ਆਪ ਤਿਆਰ ਕੀਤਾ ਸੀ। ਸਾਰੀ ਸੇਵਾ ਬੀ ਆਪ ਹੀ ਕੀਤੀ, ਜੂਠੇ ਭਾਂਡੇ ਬੀ ਆਪ ਮਾਂਜੇ, ਨੌਕਰ ਚਾਕਰ ਹੱਥ ਬੱਧੀ ਖੜੇ ਹੀ ਰਹੇ। ਮਗਰੋਂ ਮਾਈ ਮਾਲਾਂ ਨੇ ਦੀਵਾਨ-ਣੀਆਂ ਅਤੇ ਹੋਰ ਸਾਰੀਆਂ ਨੂੰ ਭੋਜਨ ਖੁਲ਼ਾ-ਇਆ, ਸਭ ਦੇ ਮਗਰੋਂ ਆਪ ਛਕਿਆ, ਫਰ ਬੜੇ ਪ੍ਰੇਮ ਨਾਲ ਇਕ ਦੂਏ ਨੂੰ ਘੁਟ ਘੁਟਕੇ ਮਿਲੀਆਂ ਤੇ ਪੈਰੀਂ ਪੈ ਪੈ ਕੇ ਵਿਦਾ ਹੋਈਆਂ।

ਅੱਜ ਦਾ ਬਿਰਤਾਂਤ ਬੀ ਸੁਹਾਗੋ ਨੇ ਪਤੀ ਨੂੰ ਸੁਣਾਯਾ। ਅਚਰਜ ਹੋ ਹੋ ਕੇ ਦੋਹਾਂ ਨੇ ਸਲ਼ਾਹ ਕੀਤੀ ਕਿ ਮਾਈ ਮਾਲਾਂ ਨੂੰ ਸਭ ਕੁਛ ਦਸ ਦੇਵੀਏ ਤੇ ਪੈਰ ਫੜਕੇ ਸਭ ਕੁਛ ਪੁੱਛ ਲਈਏ, ਪਰ ਫੇਰ ਡਰ ਆਵੇ ਤੇ ਪੁੱਛਦੇ ੨ ਰਹ ਜਾਣ। ਸੱਚ ਕਿਹਾ ਹੈ:-

ਢੂਢੇਂਦੀਏ ਸੁਹਾਗ ਕਉ ਤਉ ਤਨ ਕਾਈ ਕੋਰ ॥
ਜਿਨਾਂ ਨਾਉ ਸੁਹਾਗਣੀ ਤਿਨਾ ਝਾਕ ਨ ਹੋਰ ॥



## ੪.

ਕੋਟਜਨਮਭ੍ਰਮਿਆਇਆ ਪਿਆਰੇ ਅਨਿਕਜੋਨਿ ਦੁਖਪਾਇ।
ਸਾਚਾ ਸਾਹਿਬ ਵਿਸਰਿਆ ਪਿਆਰੇ ਬਹੁਤੀ ਮਿਲੈ ਸਜਾਇ॥
(ਸੋਰਠ ਮ: ੫। ੮-੨

ਹੁਣ ਦੰਪਤੀ ਨੂੰ ਮਾਈ ਮਾਲਾਂ ਨਾਲ ਪਜਾਰ ਤੇ ਉਸਤੋਂ ਡਰ ਦੋਵੇਂ ਪੈਦਾ ਹੋ ਗਏ। ਮਾਈ ਮਾਲਾਂ ਬੀ ਦੇਖਦੀ ਸੀ ਕਿ ਇਨ੍ਹਾਂ ਦੇ ਸੁਭਾ ਵਿਚ ਫਰਕ ਪੈਗਿਆ ਹੈ ਅਰ ਦਿਨ ਰਾਤ ਦੇ ਉਪਦੇਸ਼ ਦਾ ਕੁਛ ਅਸਰ ਪੈ ਰਿਹਾ ਹੈ, ਪਰ ਸੱਚੀ ਬਾਤ ਇਹ ਹੈ ਕਿ ਮਾਈ ਮਾਲਾਂ ਦਾ ਪਰ-ਉਪਕਾਰੀ ਜੀਵਨ ਤੇ ਦੈਵੀ ਸੁਭਾਉ ਉਨ੍ਹਾਂ ਪਰ ਪੂਰਾ ੨ ਅਸਰ ਕਰ ਰਿਹਾ ਸੀ।

੬. ਇਕ ਦਿਨ ਮਾਈ ਮਾਲਾਂ ਤੜਕਸਾਰ ਜੋ ਅਨੰਦ ਵਿਚ ਆਈ, ਤਦ ਬੇਵਸੀ ਕੋਈ ਸ਼ਬਦ ਗਾਉਂ ਬੈਠੀ, ਜਿਸ ਵਿਚ 'ਨਾਨਕ' ਨਾਮ ਆਉਂਦਾ ਸੀ। ਦੇਵਨੇਤ ਮੈਂਹਗਾ ਜਾਗਦਾ ਸੀ, ਨਾਨਕ ਨਾਮ ਸੁਣਕੇ ਕੁਛ ਹਰਾਨਿਆਂ। ਸਵੇਰੇ ਵਹੁਟੀ ਨੂੰ ਕਹਿਣ ਲੱਗਾ, ਭਾਗਵਾਨੇ ! ਇਹ ਮਾਲਾਂ ਤਾਂ ਜੱਟਾਂ ਦੇ ਗੁਰੂਆਂ ਦੀ ਚੇਲੀ ਜਾਪਦੀ ਹੈ। ਰਾਤੀ ਇਸਨੇ ਇਕਬਿਸ਼ਨਪਦਾ ਗਾਵਿਆਂ, ਉਹ 'ਨਾਨਕ' ਦਾ ਸੀ ਜੋ ਜੱਟਾਂ ਦਾ ਗੁਰੂ ਹੈ,

ਜਿਸਦੀ ਥਾਂ ਅਮਰੂ ਖੱਤ੍ਰੀ ਕਹਿੰਦੇ ਹਨਗੁਰੂਹੈ, ਉਸਨੇ ਅਪਨੇ ਚੇਲਿਆਂ ਤੋਂ ਗੰਗਾ ਸ੍ਰਾਧ ਛੁਡਾ ਦਿੱਤੇ ਹਨ, ਤੇ ਵਰਨ ਆਸ਼੍ਰਮ ਦਾ ਭੇਦ ਨਹੀਂ ਰਖਿਆ। ਚਾਰੇ ਵਰਨਾਂ ਨੂੰ ਰੋਟੀ ਇੱਕ ਲੰਗਰ ਤੋਂ ਖੁਆਲਦਾ ਹੈ ਤੇ ਏਸਤਰਾਂ ਜੋ ਜਾਤ ਭ੍ਰਿਸ਼ਟ ਕਰੇ ਉਸਨੂੰ ਦਰਸ਼ਨ ਦੇਂਦਾ ਹੈ। ਇਸ ਸ਼ਹਿਰ ਦੇ ਦੋ ਪੰਡਤ ਸ਼ਾਸਤ੍ਰਾਰਥ ਨੂੰ ਗਏ ਸੇ, ਸੋ ਇਕ ਮੁੜ ਆਇਆ। ਦੂਜੇ ਮੰਗੂ ਮੱਲ ਨੇਖਾਲਿਆ, ਸ਼ਾਸਤ੍ਰਾਰਥ ਕਰਕੇ ਹਾਰ ਗਿਆ। ਸੋ ਉਸਦੀ ਬੁੱਧ ਕਹਿੰਦੇ ਹਨ, ਐਸੀ ਮਾਰੀ ਗਈ,ਜੋ ਫੇਰ ਘਰ ਨਹੀਂ ਆਇਆ, ਓਥੇ ਹੀ ਪਾਣੀ ਢੋਣ ਲੱਗ ਪਿਆ ਹੈ। ਪੰਡਤ ਬੜਾ ਸ਼ਾਸਤ੍ਰ ਤੇ ਵੇਦ ਵਕਤਾ ਸੀ,ਕਹਿੰਦੇ ਹਨ ਕੋਈ ਜਾਦੂ ਉਨ੍ਹਾਂ ਦੇ ਕੋਲ ਹੈ, ਜਾਂ ਕੋਈ ਕਲਾਮ ਹੈ ਜਿਸਨੂੰ ਫੂਕਦੇ ਹਨ, ਬੱਸ ਫੇਰੀ ਹੋਜਾਂਦਾ ਹੈ।ਸੁਹਾਗੋ ਇਹਸੁਣਕੇ ਫੇਰ ਹੈਰਾਨ ਹੋ ਗਈ, ਤੇ ਬੋਲੀ-ਹਾ ਹਾ! ਕਿਤੇ ਫੇਰ ਉਹੋ ਪੋਲ ਲਗਾ ਨਿਕਲਣ। ਫੇਰ ਚਿਰ ਸੋਚ ਸੋਚ ਕੇ ਆਖਣ ਲਗੀ-ਪਤੀ ਜੀ! ਕਿਤੇ ਤੁਹਾਨੂੰ ਕੇਵਲ ਸ਼ੱਕ ਹੀ ਨਾ ਹੋਵੇ। ਜੋ ਕੁਝ ਮਾਈ ਮਾਲਾਂ ਦਾ ਡਿੱਠਾ ਹੈ,ਉਹਅਚਰਜ

ਹੈ, ਇਸ ਲਈ ਇਸ ਪਰ ਜ਼ਰਾ ਠਹਿਰ ਕੇ ਸ਼ੱਕ ਕਰਨਾ ਚਾਹੀਏ। ਪਤੀ ਨੇ ਕਿਹਾ—ਚੰਗਾ ਤੁਹਾਡੀ ਰਜ਼ਾ !

੭. ਇਸੇ ਦਿਨ ਇਕ ਅਚਰਜ ਕੌਤਕ ਵਰਤਿਆ, ਮੈਂਹਗੇ ਨੂੰ ਤਪ ਚੜ੍ਹ ਗਿਆ, ਦੂਏ ਦਿਨ ਸੁਹਾਗੋ ਨੂੰ ਬੀ ਕਸ ਨੇ ਆ ਘੇਰਿਆ। ਦੋਹਾਂ ਨੂੰ ਇੱਕੋ ਸ਼ੂਕੜਾ ਐਸਾ ਚੜ੍ਹਿਆ ਕਿ ਲਹਿਣੋਂ ਰਿਹਾ, ਉਨ੍ਹੀਂ ਦਿਨ ਰਾਤ ਇੱਕੋ ਜਿਹੇ ਭੱਠ ਤਪੇ। ਸੈਝ ਸਵੇਰੇ ਮਲੂਮ ਹੋਵੇ ਤਪ ਉਤਰਨ ਲੱਗਾ ਹੈ, ਪਰ ਦੁਪੈਹਰੇ ਤੇ ਰਾਤ ਨੂੰ ਤਾਂ ਓਹ ਭਾਂਬੜ ਮਚੇ ਕਿ ਮਾਨੋਂ ਭੁਜ ਹੀ ਜਾਣਗੇ। ਭਾਦਰੋਂ ਦੇ ਦਿਨ, ਹੁੱਸੜ ਤੇ ਵੱਟ ਦਾ ਜ਼ੋਰ ਹੈ, ਪਰ ਸ਼ਾਬਾਸ਼ ਮਾਈ ਮਾਲਾਂ ਦੇ ਉਸਨੇ ਇਨ੍ਹਾਂ ਨੂੰ ਢੋਇਆ ਨਹੀਂ ਦਿਤਾ। ਰਾਤਾਂ ਜਾਗੇ ਕੱਟੀਆਂ, ਦਿਨ ਫਾਕੇ ਰਹੀ, ਪਰ ਇਨ੍ਹਾਂ ਦਾ ਦਵਾ ਦਾਰੂ ਸੇਵਾ, ਖਿਦਮਤ ਬ੍ਰਾਬਰ ਕਰਦੀ ਰਹੀ, ਹਕੀਮ ਸਿਆਣੇ ਇਲਾਜ ਨੂੰ ਆਉਂਦੇ ਰਹੇ. ਜਿਨ੍ਹਾਂ ਦੀ ਫੀਸ ਯਾ ਦਾਰੂ ਦਾ ਮੁਲ ਉਨ੍ਹਾਂ ਨੂੰ ਇੱਕ ਕੌਡੀ ਬੀ ਨਾ ਦੇਣਾ ਪਿਆ। ੨੧ ਦਿਨੀਂ ਤਪ ਟੁੱਟਾ। ਤਪ ਤਾਂ ਟੁੱਟਾ, ਤਾਕਤ ਨਾਲ ਟੁਟ ਗਈ। ਨਿਹਾਲ ਹੋ ਗਏ ! ਪਰ ਸਹਜੇ ੨ ਜ਼ੋਰ

ਫਿਰਿਆ, ਅਰ ੧੫ ਕੁ ਦਿਨਾਂ ਮਗਰੋਂ ਤਾਕਤ ਚੰਗੀ ਫਿਰ ਆਈ। ਹੁਣ ਮਾਈ ਮਾਲਾਂ ਤੁਰਨ ਨੂੰ ਤਿਆਰ ਹੋ ਗਈ। ਦੰਪਤੀ ਦਾ ਲੂੰ ਲੂੰ ਮਾਲਾਂ ਦਾ ਸ਼ੁਕਰ ਕਰ ਰਿਹਾ ਸੀ, ਅਰ ਅਜੇ ਤਕ ਉਨ੍ਹਾਂ ਨੂੰ ਏਹ ਸਮਝ ਨਹੀਂ ਪੈਂਦੀ ਸੀ ਕਿ ਮਾਲਾਂ ਨੇ ਕਿਸ ਪ੍ਰਯੋਜਨ ਨੂੰ ਲੈਕੇ ਸਾਡੀ ਸੇਵਾ ਕੀਤੀ ਹੈ। ਰੋਟੀ ਤਕ ਸਾਡੇ ਘਰਦੀ ਨਹੀਂ ਖਾਧੀ, ਇਲਾਜ ਪਰ ਕੌਡੀ ਨਹੀਂ ਲੁਆਈ, ਧੀ ਪੁਤ ਸਾਡੇ ਕੋਈ ਵਿਆਹੁਣਾ ਨਹੀਂ, ਸੰਸਾਰਦਾ ਕੋਈ ਕੰਮ ਇਸਦਾ ਸਾਡੇ ਗੋਚਰਾ ਨਹੀਂ ਹੈ, ਫੇਰ ਕੀ ਕਾਰਨ ਹੈ ਜੋ ਐਡੀ ਵਿਛ ਗਈ ਹੈ? ਸੋਚਾਂ ਸੋਚਦੇ, ਡਰਦੇ, ਸੰਗਦੇ ਰਹਿੰਦੇ, ਪਰ ਅੰਤ ਇਨ੍ਹਾਂ ਕੋਲੋਂ ਨਾ ਹੀ ਰਿਹਾ ਗਿਆ। ਮਾਲਾਂ ਨੂੰ ਆਖਣ ਲਗੇ—ਬੇਬੇ ਜੀ! ਤੁਸਾਂ ਹੁਣ ਤੁਰ ਜਾਣਾ ਹੈ, ਸਾਡੇ ਇਕ ਪ੍ਰਸ਼ਨ ਦਾ ਉਤ੍ਰ ਦੇਈ ਜਾਣਾ। ਭਾਵੇਂ ਇਹ ਪ੍ਰਸ਼ਨ ਭਾਰੀ ਢੀਠਤਾ ਨਾਲ ਭਰਿਆ ਹੈ, ਪਰ ਅਸੀ ਅਭਾਗੇ ਸੰਸਾਰ ਵਿਚ ਜੰਮੇ ਹੀ ਇਸੇ ਲਈ ਹਾਂ ਕਿ ਸੰਸਿਆਂ ਦੇ ਸਮੁੰਦ੍ਰ ਵਿਚ ਗੋਤੇ ਖਾਂਦੇ ਰਹੀਏ ਤੇ ਭਰਮ ਦੀਆਂ ਲਹਰਾਂ ਨਾਲ ਪਛੜੀਂਦੇ ਰਹੀਏ। ਤੁਸਾਂ ਸਾਡੇ ਪਰ ਨੇਕੀ ਕੀਤੀ ਹੈ ਤੇ ਅਸੀ ਫੇਰ ਉਹ ਢੀਠਤਾ

ਕਰਦੇ ਹਾਂ, ਪਰ ਕੀ ਕਰੀਏ ਸੁਭਾਵ ਬਦਲਨਾਂ ਕਠਨ ਹੈ।

ਮਾਈ ਮਾਲਾਂ ਹੱਸਕੇ ਬੋਲੀ, ਪਰਮੇਸ਼ਰ ਦੇ ਤਾਰਿਓ! ਜੋ ਚਾਹੋ ਪ੍ਰਸੰਨਤਾ ਨਾਲ ਪੁੱਛੋ, ਮੈਂ ਦੱਸਣ ਨੂੰ ਹਾਜ਼ਰ ਹਾਂ।ਸੁਭਾਵ ਬਦਲਨਾ ਕਠਨ ਨਹੀਂ, ਪਰ ਰੇਉੜੀ ਦਾ ਫੇਰ ਹੈ, ਇਸ ਫੇਰ ਵਿੱਚੋਂ ਨਿਕਲਨਾ ਕਠਨ ਹੈ।ਜਦ ਨਿਕਲਿਆ, ਫੇਰ ਸਭ ਸਾਫ ਰੜਾ ਮੈਦਾਨ ਹੈ ॥

ਮੈਂਹਗਾ ਬੋਲਿਆ—ਬੇਬੇ ਜੀ! ਤੁਹਾਡਾ ਸਾਡਾ ਸਾਕ ਬਹੁਤ ਹੀ ਦੁਰਾਡਾ ਹੈ । ਨੇੜੇ ਦੇ ਸਾਕਾਂ ਸਾਡੀ ਵਾਤ ਨਹੀਂ ਪੁਛੀ। ਤੁਸਾਂ ਸਾਡੀ ਸੇਵਾ ਕਿਸ ਪ੍ਰਯੋਜਨ ਨੂੰ ਲੈਕੇ ਕੀਤੀ ਹੈ? ਜਿਥੋਂ ਤੱਕ ਸਾਡੀ ਸਮਝ ਹੈ,ਸਾਨੂੰ ਨਜ਼ਰ ਨਹੀਂ ਪੈਂਦਾ ਕਿ ਤੁਹਾਡਾ ਕੋਈ ਕਾਰਜ ਸਾਡੇ ਗੋਚਰਾ ਅੜਿਆ ਹੋਵੇ। ਬੇਗਰਜ਼ ਬੇਮਤਲਬ ਤੁਸਾਂ ਸਾਡੇ ਨਾਲ ਸਿਰ ਬੀ ਖਪਾਇਆ, ਸੇਵਾ ਬੀ ਕੀਤੀ, ਦੁਖ ਬੀ ਝੱਲੇ। ਕ੍ਰਿਪਾ ਕਰਕੇ ਸਾਨੂੰ ਇਸਦਾ ਕਾਰਨ ਦੱਸੀ ਜਾਓ?

ਮਾਲਾਂ—ਕੁਝ ਕਠਨ ਬਾਤ ਨਹੀਂ। ਲਓ ਉੱਤਰ ਸੁਣੋ (੧)ਤੁਹਾਡਾ ਮੇਰਾ ਸਾਕ ਬਹੁਤ ਨੇੜੇ ਦਾ ਹੈ,ਤੁਸੀ ਅਸੀ ਇਕ ਪਿਤਾ ਦੇ ਬਾਲਕ

ਹਾਂ, ਸਹੋਦ੍ਰਤਾ ਸਾਡਾ ਸਾਕ ਤੇ ਸੰਬੰਧ ਹੈ (੨) ਪ੍ਰਯੋਜਨ ਆਪਦੀ ਸੇਵਾ ਦਾ ਬੀ ਹੈ, ਬਿਨ ਮਤ-ਲਬ ਤਾਂ ਮਹਾਤਮਾਂ ਸੇਵਾ ਕਰਦੇ ਹਨ, ਮੇਰੇ ਜਿਹੀ ਨਿਕਾਰੀ ਤਾਂ ਸੁਆਰਥ ਨੂੰ ਲੈਕੇ ਸਾਰੇ ਕਾਰਜ ਕਰਦੀ ਹੈ। ਸੋ ਓਹ ਪ੍ਰਯਜਨ ਇਹ ਹੈ ਕਿ ਮੈਂ ਅਪਨੇ ਪਿਤਾ ਨੂੰ ਪ੍ਰਸੰਨ ਕਰਨਾ ਚਾਹੁੰਦੀ ਹਾਂ, ਤੇ ਪਿਤਾ ਮੇਰਾ ਪ੍ਰਸੰਨ ਤਦ ਹੁੰਦਾ ਹੈ ਜੇ ਮੈਂ ਭੈਣਾਂ ਭਰਾਵਾਂ ਦੀ ਨਿਸਕਾਮ ਸੇਵਾ ਕਰਾਂ। ਹੁਣ ਦੱਸੋ ਤਸੱਲੀ ਹੋਈ ?

ਸੁਹਾਗੋ-ਤਸੱਲੀ ਨਹੀਂ, ਸਗੋਂ ਹੋਰ ਭਰੱਤ੍ਰੀ ਲੱਗ ਗਈ ਹ। ਉਹ ਕਿਹੜਾ ਪਿਤਾ ਹੈ, ਜਿਸਦੇ ਅਸੀ ਬਾਲਕ ਹਾਂ ?

ਮਾਲਾਂ-"ਏਕ ਪਿਤਾ ਏਕਸ ਕੇ ਹਮ ਬਾਰਿਕ ਤੂੰ ਮੇਰਾ ਗੁਰਹਾਈ।" ਉਹ ਪਿਤਾ ਇਕ ਹੈ, ਜਗਤ-ਪਿਤਾ ਉਸਦਾ ਨਾਮ ਹੈ, ਯਾਵਤ ਜੀਵ ਹਨ, ਸਭ ਉਸਦੇ ਬਾਲ ਬੱਚੇ ਹਨ, ਸਾਡਾ ਤੁਹਾਡਾ ਸਭ ਦਾ ਸਨਬੰਧ ਭੈਣ ਭਰਾਵਾਂ ਦਾ ਹੈ।

ਸੁਹਾਗੋ-ਪਰਮੇਸੁਰ ਤਾਂ ਭਾਵੇਂ ਹੈ ? ਪਰਮੇ-ਸੁਰ ਦੇ ਸਾਰੇ ਹੀ ਹਾਂ, ਇਹ ਗੱਲ ਤਾਂ ਅੱਗੇ ਬੀ ਸੁਣੀ ਸੁਣਾਈ ਕੰਨੀ ਪਈ ਹੈ, ਪਰ ਸਾਰਾ ਸੰਸਾਰ ਕਿਉਂ ਨਹੀਂ ਇਹ ਜਾਣਦਾ ? ਤੁਸੀ ਇਕੱਲੇ

ਕਿਸਤਰਾਂ ਇਸ ਪੁਰ ਲੋਕ ਬੈਨੂ ਖਲੋਤੇ ਹੋ ?

ਮਾਲੀ–ਹਾਂ ਜੀ, ਇਸਦਾ ਕਾਰਣ ਬੀ ਹੈ। ਮੈਂ ਉਨ੍ਹਾਂ ਦੇ ਚਰਨਾਂ ਦੀ ਸੰਗਤ ਕੀਤੀ ਹੈ ਕਿ ਜਿਨ੍ਹਾਂ ਵਿਚ ਅਕਾਲ ਪੁਰਖ ਦੀ ਜੋਤ ਪ੍ਰਕਾਸ਼-ਮਾਨ ਹੈ। ਉਹ ਦਸਦੇ ਹਨ, ਦਸਦੇ ਨਹੀਂ ਵਰਤਕੇ ਪਰਤੱਖ ਨਮੂਨਾ ਬਣਕੇ ਦਿਖਾ ਰਹੇ ਹਨ ਕਿ ਸਭ ਜੀਵਾਂ ਦਾ ਸਨਬੰਧ ਸਹੋਦ੍ਰਤਾ ਦਾ ਹੈ। ਓਹ ਏਹ ਉਪਦੇਸ਼ ਕਰਦੇ ਹਨ; ਨਹੀਂ, ਪਰਤੱਖ ਨਮੂਨਾ ਬਣਕੇ ਦਿਖਾ ਰਹੇ ਹਨ ਕਿ ਸਾਡਾ ਮਾਲਕ ਪਿਤਾ ਪਰਮੇਸ਼ਰ ਇੱਕ ਹੈ। ਉਹ ਸਾਰੇ ਬ੍ਰਹਮੰਡ ਦਾ ਕਰਤਾ ਹਰਤਾ ਮਾਲਕ ਪਾਲਕ ਹੈ ਉਸੇ ਨੂੰ ਸਾਡੀ ਵੱਲੋਂ ਪੂਜਾ, ਨਮ-ਸ਼ਕਾਰ ਬਣਦੀ ਹੈ। ਦੂਜਾ ਹੋਰ ਉਸ ਜੈਸਾ, ਜਾਂ ਉਸਦੇ ਨਾਲ ਕਿਸੇ ਤਰਾਂ ਦਾ ਮੁਕਾਬਲਾ ਰਖੱਣ ਵਾਲਾ ਨਹੀਂ ਹੈ। ਓਹ ਉਪਦੇਸ਼ ਕਰਦੇ ਹਨ ਕਿ ਅਪਨੇ ਕਰਤਾਰ ਨੂੰ ਸਦਾ ਯਾਦ ਰੱਖੋ। ਉਸਦੀ ਕ੍ਰਿਤ ਵਿਚ ਨਾਂ ਫਸੋ। ਉਸ ਕਰਤਾ ਦੇ ਕੀਤੇ ਹੋਏ ਪਦਾਰਥਾਂ ਦੇ ਸੁਖ ਮਾਣੋਂ, ਤੇ ਮਾਣਦੇ ਹੋਏ ਇਕ ਤਿਲ ਉਸਨੂੰ ਨਾਂ ਭੁੱਲੋ। ਉਸਦਾ ਸ਼ੁਕਰ ਕਰੋ, ਅਰ ਉਸਨੂੰ ਕੰਠ ਵਿਚ ਪਰੋਵੋ, ਇਸ ਬਾਤ ਦਾ ਓਹ ਉਪਦੇਸ਼ ਹੀ

ਨਹੀਂ ਕਰਦੇ, ਓਹ ਆਪ ਪਰਤੱਖ ਨਮੂਨਾ ਹਨ। ਓਹ ਉਪਦੇਸ਼ ਕਰਦੇ ਹਨ, ਨਹੀਂ ਆਪ ਪਰਤੱਖ ਨਮੂਨਾ ਬਣ ਕੇ ਵਿਖਾ ਰਹੇ ਹਨ ਕਿ ਇਹ ਸਰੀਰ ਨਾਸਵੰਤ ਹੈ, ਇਸਦੀ ਸਫਲਤਾ ਕਰੋ ਅਰ ਇਸਨੂੰ ਪਰੋਪਕਾਰ ਵਿੱਚ ਲਾਓ ॥

ਸੁਹਾਗੋ–ਕੀਦਸ ਸਕਦੇਹੋਕਿਓਹਕੌਣ ਹਨ?

ਮਾਲਾਂ–ਅਜੇ ਨਹੀਂ।

ਸੁਹਾਗੋ–ਕਿਉਂ ?

ਮਾਲਾਂ–ਤੁਹਾਡਾ ਹਿਰਦਾ ਅਜੇ ਚਾਨਣਾਂ ਨਹੀਂ ਸਹਾਰ ਸਕਦਾ।ਤੁਸੀਂਕਰਮਕਾਂਡਦ ਭ੍ਰਮ ਦੇ ਹਨੇਰੇ ਵਿਚ ਆਯੂ ਬਤੀਤ ਕੀਤੀ ਹੈ।ਸੱਚ ਦਾ ਸੂਰਜਤੁਹਾਡੀਆਂਅੱਖਾਂਨੂੰਚੁੰਧਿਆਦਵੇਗਾ।

ਮੈਂਹਗਾ–ਸੱਚ ਹੈ, ਅਸੀਂ ਐਸੇਹੀਹਾਂ, ਪਰ ਹੁਣ ਸਾਡਾ ਚਿੱਤ ਹਨੇਰੇ ਵਿੱਚੋਂ ਨਿਕਲਣ ਨੂੰ ਕਰਦਾ ਹੈ।

ਮਾਲਾਂ–ਬਹੁਤ ਚੰਗਾ,ਜੇਕਰ ਇਹ ਬਾਤ ਹੈ ਤਦ ਸਭ ਤੋਂ ਮੂਹਰੇ ਮੇਰੀ ਪਹਿਲੀ ਬਾਤ ਦਾ ਵਿਚਾਰ ਕਰੋ ਕਿ ਸਭ ਜੀਵਾਂ ਦਾ ਸੰਬੰਧ ਪਰਸ-ਪਰ ਸਹੈਦ੍ਰਤਾ ਦਾ ਹੈ। ਜੇ ਇਹ ਠੀਕ ਹੈ ਤਦ ਜਾਤ ਦਾ ਹੰਕਾਰ ਤੇ ਕੁਲ ਦਾ ਗਰਬ ਮਹਾਂ ਮੂਰਖਤਾ ਹਨ। ਤੁਸੀ ਜਾਤ ਦੇ ਅੜਿੱਕੇ ਵਿਚ

ਐਸੇ ਫਸੇ ਹੋ ਕਿ ਨਿਕਲਦੇ ਨਹੀਂ। ਗੁਣ ਕਰਮ ਸੁਭਾਵ ਦਾ ਤੁਸੀ ਕਦਰ ਨਹੀਂ ਕਰਦੇ। ਦੇਖੋ ਮੈਂ ਤੁਹਾਨੂੰ ਯਥਾਰਥ ਵਾਕ ਸੁਣਾਵਾਂ:-

ਗਰਭ ਵਾਸ ਮਹਿ ਕੁਲ ਨਹੀ ਜਾਤੀ। ਬ੍ਰਹਮ ਬਿੰਦੁ ਤੇ ਸਭ ਉਤਪਾਤੀ॥੧॥ ਕਹੁ ਰੇ ਪੰਡਤ ਬਾਹਮਨ ਕਬਕੇ ਹੋਏ। ਬਾਹਮਨ ਕਹਿ ਕਹਿ ਜਨਮ ਮਤ ਖੋਏ ॥੧॥ ਰਹਾਉ ॥ ਜੌ ਤੂ ਬ੍ਰਾਹਮਣ ਬ੍ਰਹਮਣੀ ਜਾਇਆ। ਤਉ ਆਨ ਬਾਟ ਕਾਹੇ ਨਹੀ ਆਇਆ ॥੨॥ ਤੁਮ ਕਤ ਬ੍ਰਾਹਮਣ ਹਮ ਕਤ ਸੂਦ। ਹਮ ਕਤ ਲੋਹੂ ਤੁਮ ਕਤ ਦੂਧ। [ਗਉ: ਕਬੀਰ

ਹੁਣ ਤੁਸੀ ਦੱਸੋ ਜਾਤ ਦੇ ਜਨਮ ਦੀ ਕੀ ਵਡਿਆਈ ਹੋਈ ?

ਜਾਤੀ ਦੇ ਕਿਆ ਹਥ ਸਚ ਪਰਖੀਐ [ਗਉ: ਮ: ੧

ਜਾਤ ਦੇ ਵਸ ਕੁਝ ਨਹੀਂ, ਸਚ ਦੇ ਸਿਰ ਨਿਬੇੜਾ ਹੈ, ਕਿਉਂ ਕਿ ਅਗੇ ਜਾਤ ਨਹੀਂ ਹੈ।

ਜਾਣਹੁ ਜੋਤ ਨ ਪੂਛਹੁ ਜਾਤੀ ਅਗੇ ਜਾਤ ਨ ਹੇ
[ਆਸਾ ਮ: ੧

ਜਿਨ੍ਹਾਂ ਦਾ ਮੈਂ ਕਥਨ ਕਰ ਰਹੀ ਹਾਂ ਉਨ੍ਹਾਂ ਦੇ ਅਪਨੇ ਮੁਖਾਰਬਿੰਦ ਦੇ ਬਚਨ ਸੁਣਾਉਂਦੀ ਹਾਂ:-

ਜਾਤਿ ਕਾ ਗਰਬੁ ਨ ਕਰੀਅਹੁ ਕੋਈ। ਬ੍ਰਹਮ ਬਿੰਦੇ ਸੋ ਬ੍ਰਹਮਣ ਹੋਈ ॥੧॥ ਜਾਤਿ ਕਾ ਗਰਬੁ ਨ ਕਰ ਮੂਰਖ ਗਾਵਾਰਾ। ਇਸ ਗਰਬ ਤੇ ਚਲਹਿ ਬਹੁਤ ਬਿਕਾਰਾ ॥ ੧॥ ਰਹਾਉ॥ ਚਾਰ ਬਰਨ ਆਖੈ ਸਭੁ ਕੋਈ। ਬ੍ਰਹਮ ਬਿੰਦੁ ਤੇ ਸਭ ਓਪਤਿ ਹੋਈ ॥੨॥ ਮਾਟੀ ਏਕ ਸਗਲ ਸੰਸਾਰਾ। ਬਹੁ ਬਿਧਿ ਭਾਂਡੇ ਘੜੈ ਕੁਮਾਰਾ ॥੩॥ ਪੰਚ ਤਤੁ ਮਿਲਿ ਦੇਹੀ ਕਾ ਆਕਾਰਾ। ਘਟਿ ਵਧਿ ਕੋ ਕਰੈ ਬੀਚਾਰਾ ॥ [ਭੈਰਉ ਮ: ੩

ਹੁਣ ਦੱਸੋ ਜਾਤ ਕਿੱਥੇ ਰਹੀ, ਜਿਸਦੀ ਫਾਹੀ ਮਹਾਨ ਸਰਪ ਦੇ ਰੱਸੇ ਵਾਂਗ ਤੁਹਾਡੇ ਗਲੇ ਜਕੜੀ ਪਈ ਹੈ? ਇਸੇ ਕਰਕੇ ਤੁਸੀਂ ਸੱਚ ਦੇ ਸੂਰਜ ਨੂੰ ਦੇਖ ਨਹੀਂ ਸਕਦੇ।

ਮੈਂਹਗਾ—ਮਾਈਜੀ! ਤੁਸਾਂ ਜੋ ਵਾਕ ਕਹੇ ਹਨ, ਏਹ ਕਿਸਦੇ ਕਹੇ ਹੋਏ ਹਨ, ਏਹ ਤਾਂ ਕਲੇਜਾ ਚੀਰਦੇਹਨ ਅਰ ਮਨਨੂੰ ਸੱਚ ਵਲ ਖਿੱਚਦੇਹਨ।

ਮਾਲਾਂ—ਤੁਸੀਂ ਅਜੇ ਨਾਮ ਸੁਣਨ ਦੇ ਯੋਗ ਨਹੀਂ ਹੋਏ। ਨਾਮ ਨਾਲ ਕੋਈ ਪ੍ਰਯੋਜਨ ਨਹੀਂ, ਤੁਸੀ ਸੱਚ ਗ੍ਰਹਣ ਕਰੀ ਚੱਲੋ, ਝੂਠ ਛੱਡੀਜਾਓ, ਹੰਸ ਬਣੀ ਜਾਓ। ਆਪੇ ਕੰਮ ਸਿੱਧ ਹੋਜਾਵੇਗਾ।

ਮੈਂਹਗਾ—ਮਾਈ ਜੀ! ਤੁਹਾਡੇ ਬਚਨ ਯਥਾਰਥ ਹਨ। ਜਾਤ ਸੱਚ ਮੁੱਚ ਕੋਈ ਸ਼ੈ ਨਹੀਂ, ਪਰ ਵੱਡਿਆਂ ਨੇ ਨਿਰਬਾਹ ਮਾਤ੍ਰ ਲਈ ਇਕ ਡੱਕੇ ਬਣਾਏ ਹੋਣਗੇ।

ਮਾਲਾਂ—ਤੁਸੀਂ ਮੇਰੇ ਨਾਲ ਪਰਮਾਰਥ ਦੀ ਚਰਚਾ ਕਰ ਰਹੇ ਹੋ। ਸੰਸਾਰ ਦਾ ਨਿਰਬਾਹ ਬੀ ਜਾਤ ਦੇ ਹੰਕਾਰ ਨੂੰ ਛਡਿਆਂ ਚੰਗਾ ਹੁੰਦਾ ਹੈ। ਆਪਸ ਵਿਚ ਈਰਖਾ ਵੈਰ ਨਹੀਂ ਰਹਿੰਦੀ, ਜੁੱਧ ਜੰਗ ਨਹੀਂ ਮਚਦੇ। ਜ਼ੁਲਮ ਤੱਦੀ ਨਹੀਂ ਹੁੰਦੇ। ਜਦ "ਏਕ ਨੂਰ ਤੇ ਸਭ ਜਗ ਉਪ-

ਗਿਆ ਕਉਨ ਭਲੇ ਕਉਨ ਮੰਦੇ।" ਤਦ ਜਾਤੀ ਕਾਹਦੀ? ਤੁਸੀਂ ਕਦੇ ਡਿਠਾ ਹੈ ਜੋ ਜਾਤ ਕਰਕੇ ਕਿਸੇ ਵਿਚ ਕੋਈ ਜਮਾਂਦ੍ਰ ਗੁਣ ਹੁੰਦਾ ਹੋਵੇ ? ਗੁਣ ਸਿੱਖਿਆ ਨਾਮ ਧਰੀਕਦਾ ਹੈ,ਉਹੋ ਨਾਮ ਮੂਰਖਤਾ ਕਰਕੇ ਭਾਵੇਂ ਜਾਤ ਬਣ ਜਾਵੇ।

ਸੁਹਾਗੋ—ਯਥਾਰਥ ਹੈ, ਅਸੀਂ ਕਿਸ ਧੋਖੇ ਵਿਚ ਫਾਥੇ ਰਹੇ ?

ਮਾਲਾਂ—ਇਸ ਧੋਖੇ ਦਾ ਕਾਰਣ ਇਹ ਹੈ ਕਿ ਤੁਸਾਂ ਸਹੋਦ੍ਰਤਾ ਦੇ ਜੜ੍ਹ ਕਾਰਣਨੂੰ ਨਹੀਂ ਪਛਾ-ਣਿਆਂ। ਸਾਡਾ ਕਰਤਾ ਇਕ ਹੈ, ਉਸਦੇ ਪੁਤ ਹੋਣ ਕਰਕੇ ਸਾਡੇ ਵਿਚ ਸਹੋਦ੍ਰਤਾ ਦਾ ਸਨਬੰਧ ਹੈ। ਜਦ ਅਸੀਂ ਆਪੇ ਵਿਚ ਸਹੋਦ੍ਰ ਹਾਂ ਤਾਂ ਕੁਲ ਤੇ ਜਾਤਦੀ ਊਚ ਨੀਚਤਾਦਾ ਹੰਕਾਰ ਸਾਡੇ ਲਈ ਭਾਰੀ ਭੁਲ ਹੈ।ਸੋ ਪਜਾਰਿਓ!ਤੁਸਾਂਪੇਹਲੇ ਮੂਲ ਤੋਂ ਟਪਲਾ ਖਾਧਾ ਹੈ। ਏਕਤਾ ਛੱਡਕੇ ਅਨੇਕਤਾ ਵਿਚ ਫਸੇ ਹੋ। ਜੇ ਕਦੀ ਇਕ ਪਰ ਟਿਕਦੇ ਤਦ ਅਗਲੇ ਧੋਖਿਆਂ ਵਿਚ ਨਾ ਪੈਂਦੇ ਪਰ ਇਕ ਕਦਮ ਦਾ ਭੁੱਲਾ ਮੈਆਂ ਕੋਹਾਂ ਤੇ ਜਾ ਪੈਂਦਾ ਹੈ।ਸੋ ਹਾਲ ਸਜਨੋਂ ਇਥੇ ਵਰਤਿਆ ਹੈ। ਦੇਖੋ ਏਕਤਾ ਪਰ ਨਾ ਟਿਕਣ ਦੇ ਕਾਰਣ ਤੁਸੀਂ ਜਾਤੀ ਅਭਿਮਾਨ ਵਿਚ ਫਸੇ,ਜਾਤੀ ਅਭਿਮਾਨ

ਦੇ ਕਾਰਨ ਤੁਸੀਂ ਗੁਣ ਗ੍ਰਾਹਕ ਨਾ ਰਹੇ, ਸਗੋਂ ਔਗੁਣ ਗ੍ਰਾਹੀ ਹੋਗਏ, ਇਸੇ ਕਰਕੇ ਸੰਸਿਆਂ ਦੇ ਵਿਚ ਪੈ ਗਏ, ਫੇਰ ਉਸ ਏਕਤਾ ਪੁਰ ਨਾਂ ਟਿਕਣੇ ਕਰਕੇ ਤੁਸੀਂ ਉਸਦੇ 'ਕੇਵਲ ਕਰਤਾਰ' ਹੋਣ ਨੂੰ ਬੀ ਨਾਂ ਸਮਝਕੇ ਸਦਾ ਕਿਰਤ ਵਿਚ ਉਲਝਦੇ ਰਹੇ, ਤੇ ਕ੍ਰਿਤ ਦੇ ਨਾਸਮਾਨ ਅਰ ਵਿਕਾਰਾਂ ਵਾਲੀ ਹੋਣ ਕਰਕੇ ਤੁਹਾਨੂੰ ਟਿਕਾਉ ਦੀ ਥਾਂ ਭ੍ਰਮ ਹੀ ਭ੍ਰਮ ਪੱਲੇ ਪਿਆ। ਹੁਣ ਤੁਸੀ ਆਪ ਹੀ ਦਸੋ ਕਿ ਮੈਂ ਤੁਹਾਨੂੰ ਸੱਚਦਾ ਚਾਨਣਾ ਦਿਖਾਕੇ ਸਿਵਾ ਚੁੰਧਿਯਾਉਣ ਦੇ ਹੋਰ ਕੀ ਕਰ ਸਕਦੀ ਹਾਂ ?

ਮੈਂਹਗਾ-(ਹਾਹੁਕਾ ਲੈਕੇ)ਮਾਈ ਜੀ! ਤੁਹਾਡੇ ਬਚਨ ਘਾਉ ਕਰਦੇ ਹਨ, ਪਰ ਅੱਗਦਾ ਸੜਿਆ ਟਟੈਣੇ ਤੋਂ ਡਰਦਾ ਹੈ। ਅਸਾਂ ਦੋਹਾਂ ਨੇ ਪਰਮਾਰਥ ਦੀ ਟੋਲ ਵਿਚ ਬਹੁਤ ਸੱਟਾਂ ਖਾਧੀਆਂ ਹਨ, ਹੁਣ ਨਿਰਾਸ ਹੋਕੇ ਮੌਤ ਦੇ ਦਿਹਾੜੇ ਪੂਰੇ ਕਰ ਰਹੇ ਸਾਂ ਕਿ ਤੁਸਾਂ ਗਲ ਵਿਚ ਰੱਸੀ ਪਾਕੇ ਫੇਰ ਖਿੱਚ ਲਿਆ ਹੈ । ਹੁਣ ਜੇ ਕੋਈ ਚਾਨਣਾਂ ਦਸੋਗੇ ਤਾਂ ਵਾਹ ਵਾਹ! ਨਹੀਂ ਤਾਂ ਫੇਰ ਉਸੇ ਖਾਤੇ ਡਾਵਾਂ ਡੋਲ ਹੋਕੇ ਦਿਨ ਪੂਰੇ ਕਰ ਲਵਾਂਗੇ। ਅਸੀਂ ਅਪਣੀਆਂ ਬਾਹਾਂ ਦਾ ਬਲ ਪਰਖਕੇ

ਲੂਲੇ ਤੇ ਟੁੰਡੇ ਸਾਬਤ ਹੋ ਚੁਕੇ ਹਾਂ ਹੁਣ ਤਾਂ ਮੋਢੀ ਵਾਲ ਹੀ ਸਾਡਾ ਪਾਰ ਉਤਾਰਾ ਕਰ ਸਕਦਾ ਹੈ।

ਮਾਲਾਂ—ਮੈਂ ਸੇਵਾ ਨੂੰ ਹਾਜ਼ਰ ਹਾਂ, ਮੇਰਾ ਮਨ, ਤਨ, ਧਨ ਹਾਜ਼ਰ ਹੈ। ਜੇਕਰ ਇਹ ਨਿਕਾਰਾ ਸਰੀਰ ਆਪਦੇ ਕਿਸੇ ਅਰਥ ਲਗ ਸਕੇ, ਤਦ ਇਸਨੂੰ ਲਾ ਲਓ।

ਮੈਂਹਗਾ—ਸਾਨੂੰ ਕੋਈ ਜ਼ਾਚ ਨਹੀਂ, ਤੁਸੀਂ ਜਿਕੁਰ ਮਹੀਨਾ ਦਿਨ ਮੇਹਨਤ ਕਰਕੇ ਸਾਨੂੰ ਦੇਹ ਦਾਨ ਬਖਸ਼ਿਆ ਹੈ, ਇੱਕੁਰ ਜੀਅ ਦਾਨ ਬਖਸ਼ੋ।

ਮਾਲਾਂ—(ਤ੍ਰੱਬਕਕੇ)—ਬਖਸ਼ੋ, ਜੀਅਦਾਨ! ਹੈਂ! ਪਰ ਸ਼ੁਕਰ ਹੈ ਅਕਾਲ ਪੁਰਖ ਦਾ ਕਿ ਜਿਸਨੇ ਜੀਅਦਾਨ ਦੇਣ ਵਾਲੇ ਸੰਸਾਰ ਵਿਚ ਭੇਜ ਛੱਡੇ ਹਨ। ਪਰ:—

ਗਹੁ ਦਸਾਈ ਨਾ ਜੁਲਾਂ ਆਖਾਂ ਅੰਮੜੀਆਸੁ ।
ਤੈ ਸਹ ਨਾਲਿ ਅਕੂਅਣਾਂ ਕਿਉ ਥੀਵੈ ਘਰ ਵਾਸੁ ।

[ਵਡ: ਮਹਲਾ ੧। ੪

## ੬.

ਮਾਈ ਰੀ ਚਰਨਹ ਓਟ ਗਹੀ । ਦਰਸਨ ਦੇਖ ਮੇਰਾ ਮਨ ਮੋਹਿਓ ਦੁਰਮਤ ਜਾਤ ਬਹੀ। [ਸਾ: ਮ:੫ । ੧੦੮)

ਦੂਏ ਦਿਨ ਦੰਪਤੀ ਸਵੇਰੇ ਹੀ ਕੀ ਦੇਖਦੇਹਨ ਕਿ ਮਾਈ ਮਾਲਾਂ ਅੱਖਾਂ ਮੀਟੀ ਬੈਠੀ ਹੈ, ਪਰ ਨੇਤਰਾਂ ਵਿੱਚੋਂ ਜਲ ਦਾ ਪ੍ਵਾਹ ਜਾਰੀ ਹੈ। ਉਹ ਜੋ ਕਦੀ ਉਦਾਸ ਤੱਕ ਨਹੀਂ ਦਿੱਸੀ ਸੀ, ਜਿਸਦੇ ਮੱਥੇ ਤੇ ਕਦੇ ਵਟਨਹੀਂ ਪਿਆ ਸੀ, ਜਿਸਨੂੰ ਕਿਸੇ ਤਰਾਂਦੇ ਖੇਦ ਹਰਿਆਨ ਨਹੀਂ ਕਰਦੇਸਨ, ਅਜ ਅਡੋਲ ਬੈਠੀ ਫਰਨ ੨ ਰੋ ਰਹੀ ਹੈ। ਏਹਦੇਖਕੇ ਦੋਵੇਂ ਚਕ੍ਰਾਏ ਕਿ ਇਹ ਕੀ ਕੌਤਕ ਵਰਤ ਰਿਹਾ ਹੈ। ਪਰ ਕੀ ਕਰਦੇ ਤੇ ਕੀ ਸਮਝਦੇ ਓਹ ਤਾਂ ਅੱਗੇ ਹੀ ਹੈਰਾਨੀਵਿਚ ਹੈਰਾਨ ਹੋ ਰਹੇਸਨ, ਬਿਟ ੨ ਤਕਦੇ ਰਹੇ, ਕੁਛ ਚਿਰ ਮਗਰੋਂ ਹੰਝੂ ਖੜ ਗਏ, ਮਾਈ ਦਾ ਚਿਹਰਾ ਰੰਗ ਪਲਟਨ ਲੱਗਾ, ਸ਼ਾਂਤ ਸਤੋਗੁਣ ਹੋਗਿਆ ਅਰ ਅੱਖਾਂ ਖੋਲ੍ਹਕੇ ਮਾਈ ਉਠ ਬੈਠੀ। ਇਸ ਵੇਲੇ ਦੰਪਤੀ ਨੇ ਚਰਨ ਫੜ ਲਏ ਅਰ ਕਿਹਾ ਕਿ ਹੇ ਮਾਤਾ! ਤੇਰੇ ਕੌਤਕਾਂਦੀਸਾਰਨਹੀਂਪੈਂਦੀ, ਤੂੰ ਆਪਹੀਆਪਣੇ ਗੂਹਜ ਜੀਵਨਦੇ ਭੇਦਰੇ ਖੋਲ੍ਹਕੇਸਾਨੂੰਕੁਝਦੱਸ?

ਮਾਲਾਂ—ਜੋ ਪੁਛੋ, ਹਾਜਰ ਹਾਂ।

ਸੁਹਾਗੋ—ਅੱਜ ਦੇ ਰੋਣ ਦਾ ਕੀ ਕਾਰਨ ਹੈ?

ਮਾਲਾਂ—ਅੱਜ ਦੇ ਰੋਣ ਦਾ ਕਾਰਣ ਮੇਰੇ ਜੀਅ ਦਾਨ ਦੇ ਦਾਤਾ ਜੀ ਦੇ ਸਿਰੋਮਣੀ ਪ੍ਰੇਮੀ

ਇਉਂ ਦਸਜਾ ਕਰਦੇ ਹਨ —

ਮੂੰ ਪਿਰਆ ਸਿਉ ਨੇਹ ਸਜਨ ਮਿਲਹਿ ਪਿਆਰਿਆ ।
ਹਉ ਢੂਢੇਦੀ ਤਿਨ ਸਜਨ ਸਚਿ ਸਵਾਰਿਆ ।
ਸਤਿਗੁਰ ਮੈਡਾ ਮਿਤੁ ਹੈ ਜੇ ਮਿਲੇ ਤ ਇਹੁ ਮਨ ਵਾਰਿਆ ।
ਦੇਂਦਾ ਮੂੰ ਪਿਰੁ ਦਸਿ ਹਰਿ ਸਜਣੁ ਸਿਰਜਣ ਹਾਰਿਆ ।

(ਵ: ਵ:, ਸ: ਮ: ੪

ਮੈਂਹਗਾ—ਮਾਈ ਜੀ ! ਸਮਝ ਨਹੀਂ ਪੈਂਦੀ, ਖੋਲਕੇ ਅੰਨ੍ਹਿਆਂ ਨੂੰ ਬੀ ਰਾਹ ਪਾਓ ॥

ਮਾਈ—ਸਜਨੋਂ ! ਕੀ ਦਸਾਂ ? ਅਪਨੇ ਸਿਰਜਣਹਾਰ ਦੀ ਪ੍ਰੀਤ ਸੁਖ ਦੇਂਦੀ ਹੈ, ਉਸਦੇ ਦਰਸ਼ਨ ਦੀ ਲਾਲਸਾ ਤੇ ਸਿੱਕ ਰੁਆਉਂਦੀ ਹੈ । ਉਸਦੇ ਦਰਸ਼ਨ ਦੀ ਆਸ ਅਭਲਾਖਤ ਕਰਕੇ ਹਰਖਤ ਕਰਦੀ ਹੈ । ਉਸਦਾ ਮੇਲ ਗੁੰਮ ਕਰਦਾ ਹੈ । ਉਸਦੇ ਮੇਲ ਦੇ ਸੰਸਕਾਰਾਂ ਦੀ ਯਾਦ ਹਸਾਉਂਦੀ ਹੈ । ਉਸਦਾ ਸੰਗ ਸੰਗ ਗਿਆਨ ਅਠ ਪਹਰ ਸ਼ਾਂਤ ਤੇ ਸੁਖ ਸਰੂਪ, ਦੁਖ ਸੁਖ ਤੋਂ ਵਿਰਕਤ ਤੇ ਉਪਕਾਰ ਵਿਚ ਸਹਜ ਸੁਭਾਵ ਕਰਦਾ ਹੈ ॥

ਸੁਹਾਗੋ—ਹੇ ਮਾਤਾ ! ਤੇਰੇ ਬਚਨ ਸੌਖੇ ਤੇ ਸਿੱਧੇ ਹਨ, ਪਰ ਸਮਝ ਵਿਚ ਨਹੀਂ ਆਉਂਦੇ ॥

ਮਾਲਾਂ—ਮੈਂ ਅਜ ਤਿਆਰ ਹਾਂ । ਏਹ ਕਹਿੰਦੀ ਦੇ ਅੱਖੀਂ ਫੇਰ ਜਲ ਭਰ ਆਯਾ ਤੇ ਬੜੀ ਸੁਰੀਲੀ ਸੁਰ ਨਾਲ ਗਾਂਵੀ:—

ਮਿਲ ਮੇਰੇ ਪ੍ਰੀਤਮਾ ਜੀਉ ਤੁਧੁ ਬਿਨੁ ਖਰੀ ਨਿਮਾਣੀ । ਮੈ ਨੈਣੀ ਨੀਦ ਨਾ ਆਵੈ ਜੀਉ ਭਾਵੈ ਅੰਨ ਨ ਪਾਣੀ । ਪਾਣੀ ਅੰਨੁ ਨ ਭਾਵੈ ਮਰੀਐ ਹਾਵੈ ਬਿਨੁ ਪਿਰ ਕਿਉ ਸੁਖੁ ਪਾਈਐ । ਗੁਰ ਆਗੈ ਕਰਉ ਬਿਨੰਤੀ ਜੇ ਗੁਰ ਭਾਵੈ ਜਿਉ ਮਿਲੈ ਤਿਵੈ ਮਿਲਾਈਐ । [ਗਉੜੀ ਪੂਃ ਛੰਤ ਮਃ ੩

ਫੇਰ ਚੁਪ ਕਰਕੇ ਬੈਠੀ ਰਹੀ ॥

ਮੈਂਹਗਾ—ਮਾਈਜੀ! ਕ੍ਰਿਪਾ ਕਰਕੇ ਕੁਝ ਦਿਨ ਹੋਰ ਰਹੋ, ਤੁਹਾਡੇ ਬਚਨ ਮਨ ਵਿੰਨ੍ਹਦੇ ਹਨ, ਖਬਰੇ ਤੁਹਾਡੇ ਸੰਗ ਨਾਲ ਸਾਡਾ ਪਾਰ ਉਤਾਰਾ ਹੋ ਜਾਵੇ।

ਮਾਲਾਂ—ਸੱਜਣੋਂ! ਮੇਰੇ ਵੱਡਿਓ! ਮੇਰੇ ਵਸ ਨਹੀਂ, ਹੁਣ ਮੈਂ ਠਹਰ ਨਹੀਂ ਸਕਦੀ।

ਮਹਿੰਗਾ—ਆਪ ਕਿਧਰ ਜਾਂਦੇ ਹੋ? ਕੀ ਸਾਨੂੰ ਨਾਲ ਲਿਜਾ ਸਕਦੇ ਹੋ, ਕਿਉਂਕਿ ਤੁਹਾਡੇ ਵਿਛੜਨ ਦੀ ਦੇਰ ਹੈ, ਤੇ ਸਾਡੇ ਦੁਹਾਂ ਦੇ ਵਿਆਕੁਲ ਹੋਣ ਦੀ ਦੇਰ ਹੈ। ਤੁਹਾਡਾ ਸਹਾਰਾ ਸਾਡੇ ਜੀਵਨ ਦਾ ਆਸਰਾ ਹੋ ਗਿਆ ਹੈ?

ਮਾਲਾਂ—ਮੈਂ ਦੱਸ ਨਹੀਂ ਸਕਦੀ ਕਿ ਮੈਂ ਕਿਧਰ ਜਾਂਦੀ ਹਾਂ। ਨਾਲ ਲੈ ਜਾਣੋਂ ਉਜ਼ਰ ਨਹੀਂ, ਪਰ ਉਥੇ ਜਾਣ ਦੀ ਸ਼ਰਤ ਇਹ ਹੈ :—

ਪਹਲਾ ਮਰਨ ਕਬੂਲ ਜੀਵਨ ਕੀ ਛਡ ਆਸ।
ਹੋਹਿ ਸਗਲ ਕੀ ਰੇਨਕਾ ਤਉ ਆਉ ਹਮਾਰੇ ਪਾਸ।
ਪੁਨਾਃ—ਜੇ ਤਉ ਪ੍ਰੇਮ ਖੇਲਨ ਕਾ ਚਾਉ।
ਸਿਰ ਧਰ ਤਲੀ ਗਲੀ ਮੇਰੀ ਆਉ।

ਇਤ ਮਾਰਗ ਪੈਰੁ ਧਰੀਜੈ ।
ਸਿਰ ਦੀਜੈ ਕਾਣਿ ਨ ਕੀਜੈ ॥ ੨੦ ॥ [ਮ: ੧ ਵ: ਵ:

ਦੰਪਤੀ ਸੁਣਕ ਬੋਲੇ, ਹੇ ਮਾਤਾ ! ਜੀਉਣ ਦੇ ਹੱਥੋਂ ਅਸੀ ਤੰਗ ਹਾਂ। ਕਈ ਵੇਰ ਆਤਮ ਘਾਤ ਦੇ ਸੰਕਲਪ ਕਰ ਚੁਕੇ ਹਾਂ। ਜੇ ਕੇਵਲ ਜਿੰਦ ਦੇ ਤੌਖਲੇ ਵਾਲਾ ਰਸਤਾ ਹੈ ਤਦ ਅਸੀ ਤਿਆਰ ਹਾਂ, ਕਿਉਂਕਿ ਮੌਤ ਤੱਕ ਦੇ ਦੁਖ ਝੱਲਣਨੂੰ ਬੜਾ ਨਹੀਂ ਜਾਣਦੇ, ਇਸਤੋਂ ਵਧੀਕ ਦਾ ਪਤਾ ਨਹੀਂ।

ਮਾਲਾਂ- ਫੇਰ ਤਿਆਰੀ ਕਰੋ ।

ਗੱਲ ਕੀ ਤਿਆਰੀ ਹੋ ਗਈ, ਇਕ ਬਹਿਲ ਤਿਆਰ ਕੀਤੀ ਤੇ ਤਿੰਨੇ ਜਣੇ ਏਹ ਅਰ ਕਈ ਸਤਸੰਗੀ ਮਾਈਮਾਲਾਂ ਦੇ ਹੋਰ ਨਾਲ ਤੁਰ ਪਏ। ਰਸਤੇ ਵਿਚ ਜਿੱਥੇ ਰਾਤ ਪਈ ਉਸੇ ਪਿੰਡ ਹੀ ਦੋ ਚਾਰ ਮਾਈ ਮਾਲਾਂ ਦੇ ਸਿਆਣੂੰ ਨਿਕਲ ਪੈਣ। ਤ੍ਰੀਮਤਾਂ ਆ ਮਿਲਣ ਤੇ ਵਾਰਨੇ ਜਾਣ। ਇਨ੍ਹਾਂ ਆਦਮੀਆਂ ਦੀ ਸਿੱਧੀ ਪੁਸ਼ਾਕ, ਸਿੱਧੀ ਪੱਗ, ਸਿੱਧਾ ਦਾਹੜ੍ਹਾ ਮਿੱਠੀ ਬੋਲੀ, ਨਿੰਮ੍ਰਤ ਸੁਭਾਵ ਤੇ ਚੇਹਰਾ ਇਉਂ ਜਾਪੇ ਜਿਕੁਰ ਅਨੰਦਤੇ ਸ਼ਾਂਤਿ ਦਾ ਸਰੋਵਰ ਹੈ, ਇਸੀ ਪ੍ਰਕਾਰ ਤ੍ਰੀਮਤਾਂ ਦੇ ਰੰਗ ਢੰਗ ਤੇ ਵਰਤਾਉ ਸਨ। ਪ੍ਰਸ਼ਾਦ ਦੇ ਵੇਲੇ ਤੱਕ ਤਾਂ ਸਾਰੇ ਕੱਠੇ ਰਹਣ ਫੇਰ ਦੰਪਤੀ ਵਖਰੇ, ਮਾਈ

ਮਾਲਾਂ ਤੇ ਸਤਸੰਗਣਾਂ ਵੱਖਰੀਆਂ ਭਜਨ ਤੇ ਉਪਦੇਸ਼ ਵਿਚ ਰਾਤ ਬਿਤਾਉਣਾ। ਇਸ ਤਰਾਂ ਕਰਦੇ ਚਾਰ ਰਾਤਾਂ ਰਸਤੇ ਵਿਚ ਰਹੇ। ਦੰਪਤੀ ਦੇਖ ੨ ਕੇ ਅਚੰਭਾ ਹੋਣ ਕਿ ਜਿਸ ਦੁਨੀਆਂ ਵਿਚ ਮਾਈ ਮਾਲਾਂ ਫਿਰਦੀ ਹੈ ਇਹ ਦੁਨੀਆਂ ਹੀ ਵਖਰੀ ਹੈ, ਤੇ ਇਸ ਨੂੰ ਜੋ ਤੀਮੀਂ ਮਰਦ ਮਿਲਦਾ ਹੈ ਸਤ-ਜੁਗੀ ਜਾਪਦਾ ਹੈ। ਮਰਦ, ਤੀਮੀਂ ਤੇ ਬਾਲਕ ਸਭ ਦਾ ਵਰਤਾਉ ਤੇ ਰਹਿਤ ਬਹਿਤ ਠਰੂੰਮੇ, ਪਜਾਰ ਤੇ ਸ਼ਊਰ ਦੀ ਹੈ। ਜਿਸ ਤਰਾਂ ਦੁੱਧ ਦਾ ਤੱਥ ਮਲਾਈ ਬਣਕ ਉੱਪਰ ਆ ਜਾਂਦਾ ਹੈ, ਤਿਕੁਰ ਹਰ ਪਿੰਡ ਦਾ ਤੱਥ ਇਸ ਮਾਈ ਦੇ ਮੇਲੀ ਹਨ । ਹਰਾਨ ਹੋਣ ਕਿ ਮੂਰਤਾਂ ਕਿਸ ਸੱਚੇ ਵਿਚ ਢਲੀਆਂ ਹਨ। ਇਨ੍ਹਾਂ ਕਿੱਥੇ ਬੈਠਕੇ ਸੁਭਾਵ ਨੂੰ ਟਕਸਾਲ ਲੁਆਈ ਹੈ। ਕਿਸ ਸਿਖਜਾਘਰ ਵਿਚ ਇਨ੍ਹਾਂ ਨੇ ਵਰਤਾਉ ਸਿੱਖਜਾ ਹੈ ? ਪਰ ਵਿਚਾਰਿਆਂ ਨੂੰ ਥਹੁ ਨਾਂ ਲਗੇ ॥

ਗੱਲ ਕੀ ਪੰਜਵੇਂ ਦਿਨ ਟਿਕਾਣੇ ਪਹੁੰਚੇ। ਇਹ ਇਕ ਨਦੀ ਦੇ ਉਚੇਰੇ ਢਾਹੇ ਤੇ ਛੋਟਾ ਜਿਹਾ ਨਵਾਂ ਵੱਸਿਆ, ਪਰ ਪੱਕਾ ਨਗਰ ਸੀ। ਢਾਹੇ ਤੋਂ ਦਰਯਾਵੀ ਚਿੱਟੀ ਪਟੜੀ ਅਚਰਜ ਮੌਜ ਦੇਂਦੀ ਸੀ। ਨਗਰ ਦੇ ਇਕ ਰੁਖ ਨੂੰ ਇਕ ਸੁੰਦਰ ਮਕਾਨ

ਸੀ, ਜਿਸਦੇ ਨਾਲ ਇਕ ਪੱਕੀ ਬਾਉਲੀ ਸੀ, ਇਸ ਦੀਆਂ ਚੁਰਾਸੀ ਪੌੜੀਆਂ ਸਨ, ਤੇ ਖੁੱਲੀ ਐਨੀ ਸੀ ਕਿ ਜਿਸਦੀ ਪੌੜੀ ਪਰ ਪੰਝੀ ਤੀਹ ਆਦਮੀ ਖਲੋਸੱਕਣ, ਇੱਥੇ ਸਭਨਾਂਨੇ ਇਸ਼ਨਾਨ ਕੀਤਾ, ਤਨ ਮਨ ਠਰ ਗਿਆ। ਲੰਗਰ ਤੋਂ ਪ੍ਰਸ਼ਾਦਲੈਕੇ ਛਕਿਆ, ਫੇਰ ਸਭਨਾਂਨੇ ਵੱਖੋਵੱਖਰੇ ਥਾਲ ਲੀਤੇ, ਉਨ੍ਹਾਂ ਵਿਚ ਪ੍ਰਸ਼ਾਦਿ ਤਿਆਰ ਕਰਕੇ ਪਾਇਆ, ਪੁਸ਼ਪ ਤੇ ਭੇਟਾ ਲਈ, ਅਰ ਯੋਗ ਸਮੇਂ ਤੁਰਨਦੀ ਤਿਆਰੀ ਕੀਤੀ। ਹੁਣਮਾਈ ਨੇ ਪਜਾਰ ਨਾਲ ਦੰਪਤੀ ਨੂੰ ਦੱਸਿਆ ਕਿ ਹੇ ਸੱਜਨੋਂ! ਅੱਜ ਇਹ ਟੋਹਲ ਲ ਤੁਸਾਨੂੰ ਉਸਮਹਾਨ ਜੋਤ ਦੇ ਸਾਹਮਣੇ ਲੈ ਚੱਲੀ ਹੈ, ਜਿਸਦੀ ਟੋਲ ਵਿਚ ਤੁਹਾਡੀ ਐਨੀ ਉਮਰ ਬੀਤੀ ਹੈ। ਜਿਸ ਅੰਥ ਦੇ ਬਿਸਾਲ ਬ੍ਰਿਛ ਦੀ ਟੋਲ ਵਿਚ ਤੁਸਾਂ ਅੱਕ ਦੀਆਂ ਖਖੜੀਆਂ ਤੋਂ ਠੋਕਰਾਂ ਖਾਧੀਆਂ ਅੱਜ ਤੁਸੀ ਉਸਦੇ ਚਰਨਾਂ ਵਿਚ ਪਹੁੰਚਦੇ ਹੋ। ਲਾਲੜੀਆਂ ਦੀ ਚਮਕ ਤੋਂ ਅੱਕੇ ਹੋਏ ਤੁਸੀਅੱਜ ਮਹਾਨ ਸੂਰਜ ਦੇ ਹਜੂਰ ਚੱਲੇ ਹੋ, ਜਿਸ ਸੂਰਜ ਨੇ ਅਕਾਲ ਪੁਰਖ ਦੀ ਮਹਾਨ ਜੋਤ ਦਾ ਝਲਕਾਰ ਸੰਸਾਰ ਵਿਚ ਆ ਵੇਡਿਆ ਹੈ। ਆਪਣੇ ਆਪਨੂੰ ਤਿਆਰ ਕਰੋ। ਸੱਚ ਦਾ ਪ੍ਰਕਾਸ਼ ਆਉਂਦਾ ਹੈ,

ਘਾਬਰ ਨਾ ਜਾਣਾ।ਇਹ ਕਹਿਕੇ ਉੱਠਖਲੋਤੀ, ਗਲ ਵਿਚ ਪੱਲਾ ਪਾਕੇ ਅਕਾਲਪੁਰਖਦੇਹਜ਼ੂਰ ਅਰਦਾਸਾ ਸੋਧਿਆ ਤੇ ਫੇਰ ਨਿੰਮ੍ਰ ਸ੍ਰਧਾ ਪੂਰਤ ਹਿਰਦੇ ਅਰ ਜਲ ਪੂਰਤ ਨੇਤ੍ਰਾਂ ਨਾਲ ਤੁਰੀ, ਇਕ ਸੁੰਦਰਫੜਿਓੜ੍ਹੀ ਥਾਣੀ ਲੰਘਕੇ ਬੜੇ ਖੁੱਲੇ ਵੇਹੜੇ ਵਿਚ ਪਹੁੰਚੇ,ਜਿਥੇ ਇਕ ਭਾਰਾਦੀਵਾਨ ਲਗ ਰਿਹਾ ਸੀ। ਵਿਚਕਾਰ ਮਸਨੰਦ ਪਰ ਚੰਦਨ ਦੀ ਚੌਂਕੀ ਡੱਠੀ ਸੀ ਇਸ ਪਰਇਕਬੜੇ ਬ੍ਰਿਧ ਸ੍ਵੇਤ ਕੇਸਾਂ ਵਾਲੇ,ਤੇਜ ਮਜ ਮਹਾਨ ਪੁਰਖ ਬਿਰਾਜਮਾਨ ਸੇ।ਮਧਰਾ ਸਰੀਰ,ਨ ਪਤਲਾ, ਨ ਭਾਰਾ, ਚਿਟਾ ਸੁਫੈਦ ਨੂਰ ਭਰਿਆ ਕੁਦਰਤੀ ਦਾੜ੍ਹਾ, ਸਿਰ ਦੇ ਸੁਫੈਦ ਕੇਸਾਂ ਦੇ ਜੂੜੇ ਦੇਉਪਰ ਕਾਲੇ ਰੇਸ਼ਮ ਦੀ ਸੇਹਲੀ, ਅੱਖਾਂ ਬ੍ਰਿਧਾਂ ਵਾਂਗੂ ਲੱਥੀਆਂ ਨਹੀਂ,ਪੂਰੇ ਤੇਜ ਵਿਚ ਸ਼ਾਂਤੀ ਨਾਲ ਪੂਰਤ ਹਨ, ਮੱਥਾ ਲਿਸ਼ਕ ਰਿਹਾ ਹੈ, ਸਾਰੇ ਚਿਹਰੇ ਪਰ ਐਸੀ ਜਜੋਤੀਮਜ ਭਾਹਝਲਕਾਰਾ ਮਾਰਦੀ ਹੈ ਕਿ ਬੇਵਸਾ ਪ੍ਰੇਮ ਉਪਜਦਾਹੈ।ਗੱਲ੍ਹਾਂ ਪਰ ਝੁਰੀਆਂ ਨਹੀਂ ਪਈਆਂ। ਭਾਵੇਂ ਜੁਆਨੀ ਵਾਲਾ ਤਣਾਉ ਬੀ ਨਹੀਂ,ਪਰ ਤਦਬੀ ਸਾਫਹਨ ਤੇ ਦਾੜ੍ਹੇ ਨਾਲ ਨੂਰ ਬਰਸਾਰਹੀਆਂ ਹਨ।ਬਾਹਾਂ ਲੰਮੀਆਂ ਗੋਡਿਆਂ ਤਕ ਅੱਪੜਦੀਆਂ ਹਨ,

ਛਾਤੀ ਚੌੜੀ ਤੇ ਸੁਡੌਲ ਹੈ, ਲੱਕ ਪਤਲਾ ਹੈ, ਪਰ ਝੁਕਿਆ ਮੂਲੋਂ ਨਹੀਂ, ਚੌਂਕੜੀਮਾਰੀਬੈਠੇ ਕੁਝ ਵਾਕ ਕਰ ਰਹੇਹਨ।ਸੁਹਾਗੇ ਤੇ ਮੈਂਹਗੇ ਨੇ ਜਾਂ ਇਹ ਦਰਸ਼ਨ ਡਿੱਠਾ, ਸੁੱਧ ਹੋਰਦੀ ਹੋਰ ਹੋ ਗਈ।ਹਿਕੇ ਤਾਂ ਮਾਲਾਂ ਦੇ ਮਗਰ ੨ਸਨ ਹਿਕੇ ਮਾਂਦੇਖਕੇ ਮਿਲਣਨੂੰਨੱਸਦੇ ਵਿਛੜੇ ਬਾਲਵਾਂਙ ਧਾਈ ਕਰਕੇ ਨੱਸੇ, ਪ੍ਰਸ਼ਾਦ ਰੱਖਣ ਦੀ ਸੁਰਤ ਨਹੀਂਕਿੱਥੇਧਰਿਆ,ਉਸਨੂੰ ਮਾਲਾਂਨੇ ਮੈਂਭਾਲਜਾ ਇਨ੍ਹਾਂ ਦੋਹਾਂ ਨੇ ਆਪ ਦੇ ਦੋਵੇਂ ਚਰਨ ਜਾ ਫੜੇ ਅਰ ਅੱਖਾਂ ਨਾਲ ਲਾਕੇ ਰੋ ਰੋ ਕੇ ਧੋਤੇ,ਕਲੇਜਾ ਉਛਲ ਉਛਲ ਕੇ ਮੂੰਹ ਨੂੰ ਆਵੇ,ਪ੍ਰੇਮ ਦਾ ਹੜ੍ਹ ਉਮੰਡ ਆਯਾ। ਉਨ੍ਹਾਂ ਦੀ ਸੂਰਤ ਐਸੀ ਹਿਰਦੇ ਵਿਚ ਪਜਾਰੀ ਲੱਗੀਕਿ ਮਾਨੋਂਕਦੇ ਦੇਜਾਣੂੰਸੇ, ਕੇਵਲ ਵਿਛੜੇ ਹੋਏ ਚੋਟਾਂ ਖਾ ਰਹੇ ਸਾਂ। ਅਜ ਦੇਖਿਆਂ ਓਪਰੇ ਨਹੀਂ ਭਾਸੇ, ਐਉਂ ਲਗੇ ਕਿ ਗੁਆਚੇ ਹੋਏ ਸੇ ਤੇ ਲੱਭ ਪਏ ਹਨ।

ਸਤਿਗੁਰਾਂ ਥੀ ਸਿਰ ਤੇ ਪਜਾਰ ਦਿੱਤਾ,ਜਿਸ ਤਰਾਂ ਕੋਈ ਪੁੱਤ ਧੀ ਚਿਰ ਪਿੱਛੋਂ ਆ ਮਿਲਦਾ ਹੈਅਰ ਪਜਾਰ ਨਾਲ ਕਿਹਾ—ਬਹੁਤ ਚਿਰਪਿੱਛੋਂ ਮਿਲੇ, ਬਹੁਤ ਭਟਕੇ, ਬਹੁਤ ਖੇਦ ਪਾਇਆ, ਧੰਨ ਅਕਾਲ ਪੁਰਖ, ਓਹ ਅਪਨੀ ਗੋਦੀ

ਖਿਲਾਵੇਗਾ !

ਘਰੈ ਅੰਦਰ ਸਭੁ ਵਥੁ ਹੈ ਬਾਹਰਿ ਕਿਛ ਨਾਹੀ।
ਗੁਰ ਪ੍ਰਸਾਦੀ ਪਾਈਐ ਅੰਦਰ ਕਪਟ*ਖੁਲਾਹੀ।
(ਆ: ਮ: ੩ ਅਸਟ: ੨੯)

ਮਾਈ ਮਾਲਾਂ ਪਾਸ ਖੜੀ ਦੇਖ ਰਹੀ ਹੈ, ਅੱਖਾਂ ਤੋਂ ਜਲ ਜਾਰੀ ਹੈ, ਮਨ ਸਖਤ ਉਤਾਵਲਾ ਹੈ ਕਿ ਕੇਹੜੇ ਵੇਲੇ ਚਰਨਾਂ ਤੇ ਸਿਰ ਰੱਖਾਂ, ਪਰ ਉਨ੍ਹਾਂ ਦੀ ਲੋੜ ਨੂੰ ਵਧੀਕ ਜਾਣਕੇ ਪ੍ਰੇਮ ਨੂੰ ਜਰ ਰਹੀ ਹੈ, ਈਰਖਾ ਪੈਦਾ ਹੋਣੀ ਤਾਂ ਕਿਤੇ ਰਹੀ ਉਨ੍ਹਾਂ ਨੂੰ ਮਹਾਰਾਜ ਦੇ ਚਰਨੀਂ ਢੱਠਾ ਦੇਖਕੇ ਉਨ੍ਹਾਂ ਦੇ ਚਰਨੀਂ ਢੈਣਾ ਚਾਹ ਰਹੀ ਹੈ, ਕਿ ਧੰਨ ਹਨ ਇਹ ਜਿਨ੍ਹਾਂ ਨੂੰ ਗੁਰੂ ਕੀ ਚਰਣ ਰੇਣ ਪ੍ਰਾਪਤ ਹੋਈ ਹੈ, ਮੈਂ ਤਾਂ ਇਨ੍ਹਾਂ ਦੀ ਧੂੜ ਵਰਗੀ ਬੀ ਨਹੀਂ। ਗੁਰਾਂ ਨੇ ਪਜਾਰ ਦੇਕੇ ਉਨ੍ਹਾਂ ਨੂੰ ਚੌਂਕੀ ਦੇ ਪਾਸ ਹੀ ਬਹਾ ਲਿਆ, ਫੇਰ ਮਾਈ ਮਾਲਾਂ ਨੇ ਚਰਨ ਪਰਸੇ ਤੇ ਹੱਥ ਜੋੜ ਕੇ ਸਾਹਮਣੇ ਬੈਠ ਰਈ। ਸਤਿਗੁਰ ਹੱਸਕੇ ਬੋਲੇ: ਮਾਈ ਮਾਲਾਂ ਪਰ ਉਪਕਾਰੀ! ਪਰ ਹੇ ਮਾਈ! ਹਉਮੈਂ ਦੇ ਕੁਫੇਰ ਤੋਂ ਸਦਾ ਡਰਦੀ ਰਹੀਂ, ਅਕਾਲ ਪੁਰਖ ਵਿਚ ਸਦਾ ਪ੍ਰੀਤ ਦ੍ਰਿੜ੍ਹ ਰਖੀਂ, ਜੀਵਾਂ ਪਰ ਦਇਆ,

---

*ਪਰਦਾ।

ਕਰੀਂ, ਕਿਸੇ ਦੇ ਮੋਹ ਵਿੱਚ ਨਾਂ ਫਸ ਜਾਵੀਂ, ਹੁਣ ਤਕ ਤੇਰੀ ਕਰਤਾਰ ਨਿਬਾਹੀ, ਰਹਿੰਦੀ ਬੀ ਨਿਬਾਹੇਗਾ'। ਫੇਰ ਦੰਪਤੀ ਵੱਲ ਤੱਕ ਕੇ ਬੋਲੇ: "ਕਿਉਂ ਭਾਈ ਮੇਂਹਗਾ! ਤੇਰਾ ਅਪਨਾ ਨਾਉਂ ਮੇਂਹਗਾ, ਤੇ ਰੱਬ ਨੂੰ ਸਸਤਾ ਜਾਤਾ, ਸਸਤਾ ਨਾ ਮਿਲਿਆ ਤਾਂ ਰੁੱਸ ਬੈਠੋਂ। ਪਰ ਲੈ ਅਕਾਲ ਪੁਰਖ ਦੀ ਜੀਵਾਂ ਪੁਰ ਕ੍ਰਿਪਾਲਤਾ! ਤੱਕ, ਆਹ ਵੇਖ! ਅਕਾਲ ਪੁਰਖ ਸੱਚੇ ਵਾਹਿਗੁਰੂ ਨਾਲ ਸਦਾ ਵਾਹ ਵਾਹ ਕਰਕੇ ਲਿਵ ਦੀ ਤਾਰ ਜੋੜ। ਔਹ ਜੁੜ ਗਈ" ਭਾਈ ਮੇਂਹਗਾ ਤਾਂ ਹੋਰ ਦਾ ਹੋਰ ਹੋ ਗਿਆ, ਮਨ ਹੀ ਵਟੀਜ ਗਿਆ, ਨਵਾਂ ਜਨਮ ਹੋ ਗਿਆ। ਸੱਚ ਹੈ "ਸਤਿਗੁਰ ਕੇ ਜਨਮੇ ਗਵਨ ਮਿਟਾਇਆ"। ਪਹੁਲ ਪਹਲੇ ਚਕ੍ਰੀ ਉੱਤੇ ਚਲੂਲਾ ਰੰਗ ਚੜ੍ਹ ਗਿਆ। ਰੋਮਾਂ ਵਿਚ ਧਸਕੇ ਫੁਹਾਰਿਆਂ ਵਾਂਗ ਫੁੱਟ ਨਿਕਲਿਆ। ਫੇਰ ਸੁਹਾਗੀ ਵੱਲ ਤੱਕਕੇ ਬੋਲੇ: "ਮਾਈ ਸੁਹਾਗ ਬਾਈ" ਦੇ ਮੁਰਾਦਾਂ? ਨਾਲ ਰੱਬ ਨਾਲੇ ਮਾਯਾ, ਪੁਤ ਬੀ ਮਿਲੇ ਸਾਈਂ ਬੀ ਮਿਲੇ। ਗੁਰ ਨਾਨਕ ਦੇਵ ਦਾ ਖਜ਼ਾਨਾ ਅਤੁੱਟ ਹੈ, ਲੇਖਾ ਸਾਫ ਹੈ। ਖਾਓ, ਖਰਚੋ, ਵਿਲਛੋ, ਪੁਤਰ ਬੀ ਹੋਵੇਗਾ। ਆਪਣਾ ਕਰਕੇ ਮੋਹ ਨਾ ਕਰੀਂ। ਅਕਾਲ

ਪੁਰਖ ਦਾ ਭੇਜਿਆ ਪਰਾਹੁਣਾ ਜਾਣੀਂ, ਪਰਮੇ-ਸੁਰ ਬੀ ਚਿਤ ਆਵੇਗਾ । ਤਕੜੀ ਹੋ, ਦੇਖ! ਤੇਰੀਆਂ ਅੱਖਾਂ ਅੱਗੇ ਕੀ ਹੈ?" ਸੁਹਾਗ ਬਾਈ ਧਰਤੀ ਵਿੱਚ ਅੱਖਾਂ ਪ੍ਰੋਤੀ ਜਲ ਪੂਰਤ ਨੇਤ੍ਰ ਕਰ ਰਹੀ ਸੀ, ਕਿ ਅਚਾਨਕ ਪਾਣੀ ਦੇ ਟੇਪੇ ਮੋਤੀ ਹੋ ਗਏ ਤੇ ਫੇਰ ਸੂਰਜ ਬਣ ਗਏ। ਇਕ ਚੱਕਰ ਆਇਆ, ਪਰਕਾਸ਼ ਤੇ ਤੇਜ ਦਾ ਝਲਕਾ ਵੱਜਾ, ਅਜਬ ਤਰਾਂ ਦੀਆਂ ਵਾਜਾਂ ਸੁਣੀਆਂ ਤੇ ਫੇਰ ਸੁਰਤ ਵਿੱਚ ਆ ਗਈ । ਪਰ ਓਹ ਸੁਹਾਗੋ ਨਹੀਂ ਹੈ, ਲੂੰ ਲੂੰ ਵਿਚੋਂ ਯਾਦ ਦੇ ਫੁਹਾਰੇ ਫੁਟ ਪਏ, ਅਪਨੇ ਆਪ ਵਿਚੋਂ ਖੁਸ਼ਬੋ ਆਉਣ ਲਗ ਗਈ, ਹੌਲਾ ਫੁਲ ਸਰੀਰ ਭਾਸਿਆ, ਤੇ ਐਉਂ ਮਲੂਮ ਦਿਤਾ "ਕਹੁ ਕਬੀਰ ਬੁਧ ਹਰਿ ਲਈ ਮੇਰੀ ਬੁਧ ਬਦਲੀ ਸਿਧ ਪਾਈ" ਤੇ ਮਹਿੰਗਾ ਤੇ ਸੁਹਾਗੋ "ਭਾਈ ਮਹਿੰਗਾ" ਤੇ "ਮਾਈ ਸੁਹਾਗ ਬਾਈ" ਹੋ ਗਏ। ਸਭ ਭਰਮ ਸੰਸੇ, ਘਬਰਾ ਦੂਰ ਹੋ ਗਏ ਤੇ ਵਾਂਛਤ ਪਦਾਰਥ ਮਿਲਿਆ। ਸੱਚ ਹੈ:-

ਗੁਰ ਅਮਰਦਾਸ ਪਰਸੀਐ ਪੁਹਮਿ ਪਾਤਕ ਬਿਨਾਸਹਿ।
ਗੁਰ ਅਮਰਦਾਸ ਪਰਸੀਐ ਸਿਧ ਸਾਧਕ ਆਸਾਸਹਿ ।
ਗੁਰ ਅਮਰਦਾਸ ਪਰਸੀਐਧਿਆਨਲਹੀਐਪਹੁਮੁਕਹਿ।

ਗੁਰ ਅਮਰਦਾਸ ਪਰਸੀਐ ਅਭਉ ਲਭਹਿ ਨਾਉ ਚਕਰਿ।
ਇਕਖਿਨਿ ਦੁਗਣ ਜਉ ਤਉ ਰਹੈ ਜਾਸ ਮੰਤ੍ਰ ਮਾਨਵਹੁ ਲਹਿ।
ਜਾਲਪ ਪਦਾਰਥ ਇਤੜੇ ਗੁਰੁਅਮਰਦਾਸ ਡਿਠੇ ਮਿਲਹਿ।।੫।।
[ਸ੍ਵ: ਮ: ੩

—o—

## ੭.

ਗੁਰ ਸਿਖ ਮੀਤ ਚਲਹੁ ਗੁਰ ਚਾਲੀ।
ਜੋ ਗੁਰ ਕਹੈ ਸੋਈ ਭਲ ਮਾਨਹੁ ਹਰਿ ਹਰਿ ਕਥਾ ਨਿਰਾਲੀ।
[ਧਨਾ. ਮ: ੪

ਮਾਈ ਮਾਲ੍ਹਾਂ ਕੁਝ ਦਿਨ ਰਹਕੇ ਸਤਿਗੁਰਾਂ ਦੀ ਆਗਿਆ ਅਨੁਸਾਰ ਕਸੂਰ ਚਲੀ ਗਈ। ਸ੍ਰੀ ਗੁਰੂ ਅਮਰ ਦੇਵ ਜੀ ਨੇ ੨੨ ਮੰਜੀਆਂ ੭੨ ਪੀੜ੍ਹੇ ਤੇ ੫੨ ਪੀੜ੍ਹੇ ਬਖਸ਼ੇ ਸਨ, ਅਰਥਾਤ ਇਤਨੇ ਪੂਰਨ ਸਿੱਖ ਇਸ ਜੋਗ ਜਾਣਕੇ ਕਿ ਇਹ "ਆਪ ਜਪੈ ਅਵਰਾ ਨਾਮ ਜਪਾਵੈ" ਦੀ ਪਦਵੀ ਦੇ ਅਧਿਕਾਰੀ ਹਨ, ਇਨ੍ਹਾਂ ਨੂੰ ਪਰ ਉਪਕਾਰ ਕਰਨ ਭੇਜ ਦਿੱਤਾ ਸੀ। ਇਨ੍ਹਾਂ ਵਿਚੋਂ ਮੰਜੀਆਂ ਤੇ ਪੰਘੂੜਿਆਂ ਵਾਲੇ ਮਹਾਤਮਾਂ ਤਾਂ ਮਰਦ ਸੇ ਤੇ ਪੀਹੜਿਆਂ ਵਾਲੀਆਂ ਤ੍ਰੀਮਤਾਂ ਸਨ। ਅਰਥ ਇਹ ਕਿ ੫੨ ਇਸਤ੍ਰੀਆਂ ਨੂੰ ਸੇਵਾ ਸੌਂਪੀ ਸੀ ਕਿ ਸੰਗਤ ਦੇ ਉਧਾਰ ਵਾਸਤੇ ਧਰਮ ਦੇ ਪ੍ਰਚਾਰ ਹਿਤ

ਦੇਸ਼ ਦੀ ਅੱਡ ੨ ਥਾਈਂ ਇਸਤ੍ਰੀਆਂ ਵਿਚ ਪ੍ਰਚਾਰ ਕਰਨ । ਇਨ੍ਹਾਂ ਵਿੱਚੋਂ ਇਕ ਇਹ ਮਾਈ ਮਾਲਾਂ ਸੀ, ਹੁਣ ਦੰਪਤੀ ਨੂੰ ਪਤਾ ਲੱਗ ਗਿਆ ਸੀ, ਕਿ ਮਾਈ ਮਾਲਾਂ ਦੇ ਪਰਉਪਕਾਰੀ ਤੇ ਪਵਿੱਤ੍ਰ ਜੀਵਨ ਦਾ ਕਾਰਨ ਕੀ ਸੀ । ਪਤਾ ਕੀ, ਹੁਣ ਤਾਂ ਉਹ ਆਪ ਉਸੇ ਅੰਮ੍ਰਿਤ ਦੇ ਸੋਮੇਂ ਤੋਂ ਤ੍ਰਿਪਤ ਹੋ ਚੁਕੇ ਸਨ। ਉਨ੍ਹਾਂ ਨੇ ਪਰਤੱਖ ਫਰਕ ਦੇਖ ਲਿਆ ਸੀ, ਸੱਚ ਦੀ ਭਾਲ ਵਿਚ ਭੇਖੀਆਂ ਦੇ ਰੰਗ ਬੀ ਸਾਰੇ ਹੀ ਦੇਖ ਲਏ ਸਨ, ਹੁਣ ਸੱਚ ਦੇਖਿਆ ਤੇ ਸੱਚੇ ਪਾਏ। ਪਰਖ ਬੀ ਪੱਕੀ ਹੋਗਈ । ਜੇਹੜਾ ਪਦਾਰਥ ਹੁਣ ਮਿਲਿਆ ਸੀ ਉਸਨੂੰ ਹਿਰਦੇ ਦੇ ਤੱਕੜ ਪਰ ਜੋਖ ੨ ਕੇ ਵੇਖ ਲਿਆ ਸੀ, ਪਰਖ ਜਾਣਿਆਂ ਸੀ । ਹੁਣ ਦੋਵੇਂ ਜਣੇ ਗੁਰੂ ਵਾਕ ਪਰ ਤੁਰਦੇ ਤੇ ਸਾਧ ਸੰਗਤ ਦੀ ਸੇਵਾ ਕਰਦੇ, ਕੁਝ ਮੁੱਦਤ ਤਕ ਗੋਇੰਦਵਾਲ ਸਤਗੁਰਾਂ ਦੇ ਚਰਨਾਂ ਵਿੱਚ ਹੀ ਰਹੇ । ਇਨ੍ਹਾਂ ਦੀ ਨਿਰਮਾਨਤਾ ਸੰਗਤ-ਸੇਵਾ ਤੇ ਸੁਰਤ ਦੀ ਲਗਨ ਨੂੰ ਮਹਾਰਾਜ ਜੀ ਵੇਖਕੇ ਪ੍ਰਸੰਨ ਹੁੰਦੇ ਅਰ ਇਸ ਨਵੇਂ ਲੱਗੇ ਬੂਟੇ ਨੂੰ ਸ਼ੁਭ ਸੰਕਲਪਾਂ ਦਾ ਜਲ ਦੇ ਦੇਕੇ ਪਾਲਦੇ । ਪਹਿਲੇਂ ਆਉਂਦੇ

ਸਾਰ ਹੀ ਬਖਸ਼ਸ਼ ਹੋਗਈ । "ਘਾਲ ਨ ਮਿਲਿਓ ਸੇਵ ਨ ਮਿਲਿਓ ਮਿਲਿਓ ਆਇ ਅਚਿੰਤਾ" ਵਾਲੀ ਗੱਲ ਹੋਗਈ, ਹੁਣ ਸੇਵਾ ਵਿਚ ਆਪੇ ਹੀ ਲਗ ਪਏ । ਸੇਵਾ ਕਠਨ ਹੁੰਦੀ ਹੈ ਤੇ ਸੇਵਾ ਵਿਚ ਤਾਓ ਭੀ ਹੁੰਦੇ ਹਨ, ਸੋ ਭੀ ਆਏ, ਪਰ ਵਾਹਿਗੁਰੂ ਦੇ ਜਸ ਵਿਚ ਅਠ ਪਹਰ ਜਿਨਾਂ ਦੀ ਸੂਰਤ ਪ੍ਰੋਤੀ ਰਹੇ ਓਹ ਉਨ੍ਹਾਂ ਨੂੰ ਸਾਧਾਰਣ ਹੀ ਨਿਬਾਹੀ ਜਾਣ । ਇਕ ਦਿਨ ਦੀ ਗੱਲ ਹੈ ਕਿ ਬਰਖਾ ਜ਼ੋਰ ਦੀ ਲੱਥੀ, ਭਾਈ ਮਹਿੰਗਾ ਜੀ ਬਿਆਸਾ ਦੇ ਕਿਨਾਰੇ ਇਸ ਵੇਲੇ ਮਹਾਰਾਜ ਜੀ ਦੇ ਬਸਤ੍ਰ ਧੋ ਰਹੇ ਸਨ, ਤੇ ਹੁਣ ਸਮੇਟਣ ਲੱਗੇ ਸਨ ਕਿ ਇਕ ਮਾਈ ਦਾ ਜੋ ਪਾਸ ਹੀ ਕਪੜੇ ਧੋ ਰਹੀ ਸੀ ਬਾਲਕ ਰੁੜ੍ਹ ਗਿਆ । ਭਾਈ ਜੀ ਦੀ ਨਜ਼ਰ ਪੈ ਗਿਆ । ਉਹ ਤ੍ਰੀਮਤ ਜੁਰੁੰਨੀ ਤਾਂ ਭਾਈਜੀ ਤ੍ਰਹਕ ਉਠੇ, ਉਸਦਾ ਭਾਵ ਸਮਝਕੇ ਛਾਲ ਮਾਰੀ ਤੇ ਬਾਲਕ ਨੂੰ ਜਾ ਫੜਿਆ।ਨਦੀ ਵਿਚ ਇਸ ਵੇਲੇ ਜਲ ਬਹੁਤ ਚੜ੍ਹ ਰਿਹਾ ਸੀ, ਉਧਰ ਮੀਂਹ ਮੋਲ੍ਹੇ ਧਾਰ ਪੈ ਰਿਹਾ ਸੀ, ਧਾਰ ਦਾ ਰੋੜ੍ਹ ਭਾਈ ਜੀ ਨੂੰ ਬਾਲਕ ਸਮੇਤ ਹੱਥ ਪੈਰ ਮਾਰਦੇ ੨ ਬੀ ਕੋਹ ਭਰ ਹੇਠ ਨੂੰ ਧੱਕਕੇ

ਲੈ ਗਿਆ। ਉਥੇ ਜਾਕੇ ਕਿਨਾਰੇ ਲੱਗੇ ਬਾਲਕ ਨੂੰ ਪਾਣੀ ਉਨੀਂ ਕੱਢਕੇ ਸੁਰਜੀਤ ਕੀਤਾ, ਤੇ ਆਪ ਨਾਮ ਜਪਦੇ ਜਪਦੇ ਕਿਨਾਰੇ੨ ਉੱਥੇ ਨੂੰ ਆਏ। ਅਗੇ ਨਾ ਮਾਈ,ਨਾ ਸਤਿਗੁਰਾਂ ਦੇ ਧੋਤੇ ਹੋਏ ਬਸਤਰ, ਨਾ ਧੋਣ ਵਾਲੇ ਮੈਲੇ ਬਾਕੀ, ਨਾਂ ਸਾਬਣ, ਨਾਂ ਡੰਡਾ ਤੇ ਨਾ ਪਟੜਾ, ਐਧਰ ਉਧਰ ਦੇਖਕੇ ਨਗਰ ਨੂੰ ਮੁੜੇ । ਦਿਲ ਵਿਚ ਵਿਚਾਰ ਕਿ ਸਤਿਗੁਰਾਂ ਅੱਗੇ ਜਾਕੇ ਕੀਹ ਬਿਨੈ ਉਚਾਰਾਂਗੇ, ਕੀ ਮੂੰਹ ਦਿਆਂਗੇ ? ਬਸਤ੍ਰਾਂ ਦੀ ਥਾਂ ਕੀ ਪੇਸ਼ ਕਰਾਂਗੇ ? ਇਹ ਬਾਲਕ ਕਿਸਦਾ ਹੈ ? ਪਤਾ ਨਹੀਂ ! ਕਿਸਨੂੰ ਦਿਆਂਗੇ ? ਥਹੁ ਨਹੀਂ ਹੈ।ਇਹ ਬੀ ਜੀ ਨਹੀਂ ਚਾਹੁੰਦਾ ਕਿ ਸਤਿਗੁਰਾਂ ਤੋਂ ਲੁਕਾ ਕਰਨ, ਇਹ ਬੀ ਨਹੀਂ ਕਿ ਉਨ੍ਹਾਂ ਤੋਂ ਪਰੇ ਹੋ ਜਾਨ। ਜਾਕੇ ਕੀ ਕਹਨ ? ਇਹ ਬੀ ਨਹੀਂ ਸੁਝਦਾ । ਇਸੇ ਵਿਚਾਰ ਵਿਚ ਨੱਗਰ ਗਏ, ਅਗੇ ਵਹੁਟੀ ਮਿਲੀ, ਉਸਨੂੰ ਸਾਰੀ ਵਿਥਿਆ ਕਹੀ । ਓਹ ਹੱਥ ਜੋੜਕੇ ਬੋਲੀ-ਸੁਆਮੀ ਜੀ ! ਚਲੋ ਸਿੱਧੇ ਸਤਿਗੁਰਾਂ ਦੇ ਜਾਕੇ ਪਹਿਲੇ ਬੇਨਤੀ ਕਰੀਏ ਜੋ ਤਾੜਨਾ ਮਿਲੇ ਝੱਲੀਏ, ਪਰ ਪਲ ਭਰ ਬੀ ਬੇਮੁਖਤਾ ਦਾ ਸੰਕਲਪ ਨਾ ਫੁਰਨਾਂ ਪਾਵੇ,

ਇਹ ਵਿਚਾਰਕੇ ਦੋਵੇਂ ਜਣੇ ਗਏ। ਅਗੇ ਮਹਾ-
ਰਾਜ ਜੀ ਬੈਠੇ ਸੇ ਤੇ ਕੁਝ ਸਿੱਖ ਬਿਦੇਸੀ ਆਏ
ਪਾਸ ਬੈਠੇ ਕੁਝ ਬੇਨਤੀ ਕਰ ਰਹੇ ਸੇ। ਦੂਰ ਹੀ
ਦੰਪਤੀ ਹੱਥ ਬੰਨ੍ਹੀਂ ਗਲ ਪੱਲਾ ਪਾਈ ਨਾਲ
ਬਾਲਕ ਨੂੰ ਲਈ ਖੜੇ ਰਹੇ। ਇਕ ਘੰਟਾ, ਦੋ
ਘੰਟੇ, ਤਿੰਨ ਘੰਟੇ ਬੀਤ ਗਏ। ਬਾਲਕ ਮਾਈ
ਦੀ ਝੋਲੀ ਵਿਚ ਸੌਂ ਗਿਆ, ਉਸਦਾ ਭਾਰ
ਝੱਲਣਾ ਪਿਆ, ਪੈਰਾਂ ਨੂੰ ਲਹੂ ਉਤਰ ਆਯਾ,
ਲੱਤਾਂ ਆਕੜ ਗਈਆਂ, ਪਰ ਚਕੋਰ ਵਾਂਙੂ
ਚੰਦ ਮੁਖੜੇ ਨੂੰ ਵੇਖ ਰਹੇ ਸਨ। ਚੌਥੇ ਘੰਟੇ
ਮਹਾਰਾਜ ਜੀ ਬਚਨ ਬਿਲਾਸ ਤੋਂ ਵੇਹਲੇ ਹੋਕੇ
ਉਧਰ ਤੱਕੇ ਤਦ ਹੱਸਕੇ ਬੋਲੇ, ਬਸਤਰਾਂ ਦਾ
ਬਾਲਕ ਹੋਗਿਆ ? ਭਾਈ ਮੈਂਹਗਾ ! ਇਹ
ਸੌਦਾ ਸਸਤਾ ਹੈ। ਫੇਰ ਸਤਿਗੁਰਾਂ ਨੇ ਉੱਠਕੇ
ਕਿਹਾ-ਕਿਉਂ ਸ਼ਰਮ ਸਹਾਰਦੇ ਹੋ, ਤੁਸੀਂ ਗੁਰਾਂ
ਦੇ ਬਾਲਕ ਹੋ, ਪੁਤ੍ਰਾਂ ਤੋਂ ਪਜਾਰੇ ਹੋ ? ਰਈਅਤ
ਨਹੀਂ ਜੋ ਭੈ ਕਰਦੇ ਹੋ, ਭੈ ਅਕਾਲ ਪੁਰਖ ਦਾ
ਕਰੋ, ਜਿਸਦੇ ਭੈ ਨਾਲ ਮੱਤ ਉੱਜਲ ਥੀਂਵਦੀ
ਹੈ। ਬਸਤਰਾਂ ਦਾ ਕੀ ਫਿਕਰ ਹੈ? ਮਾਈ ਆਪ
ਤੁਰੀ ਆਉਂਦੀ ਹੈ। ਤਦੇ ਖਬਰ ਜੋ ਓਹ ਮਾਈ
ਕੱਪੜੇ ਧੋਕੇ ਸੁਕਾਕੇ ਤੈਹ ਕੀਤੇ ਕਰਾਏ ਲੈਕੇ

ਆ ਪਹੁੰਚੀ। ਹੁਣ ਪਤਾ ਲੱਗਾ ਕਿ ਇਹਮਾਈ
ਮੁਸਲਮਾਨੀ ਸੀ। ਜਦ ਇਸਦਾ ਬਾਲਕਰੁੜ੍ਹਿਆ
ਹੈ ਤੇ ਭਾਈ ਮੈਂਹਗਾ ਮਗਰ ਗਿਆ ਹੈ, ਤਦ
ਦੋਵੇਂ ਹੀ ਰੁੜ੍ਹਦੇ ਇਸਨੇ ਦੇਖੇ ਸੇ। ਇਸਨੇ
ਜਾਤਾ ਕਿ ਦੋਵੇਂ ਗਏ, ਪਰ ਬਸਤਰ ਦੇਖੇ
ਤਦ ਸਮਝ ਪਈ ਕਿ ਇਹ ਤਾਂ ਸਿੱਖ ਹੈ ਸੀ ਤੇ
ਕੱਪੜੇ ਗੁਰੂ ਜੀ ਦੇ ਹਨ। ਤਦ ਬੇਫਿਕਰ ਹੋ
ਗਈ, ਕਿ ਗੁਰੂ ਕਾ ਸਿੱਖ ਰੁੜ੍ਹਦਾ ਨਹੀਂ ਤੇ
ਨਾਂ ਖਾਲੀ ਮੁੜਦਾ ਹੈ, ਇਹ ਜਰੂਰ ਬਾਲਕ ਨੂੰ
ਲੈ ਆਵੇਗਾ ਤੇ ਮੈਂ ਉਨਾਂ ਚਿਰ ਇਸਦਾ ਕੰਮ
ਕਰ ਲਵਾਂ, ਜੁ ਕਪੜੇ ਧੋ ਛੱਡਾਂ। ਸੋ ਮੀਂਹ ਦੇ
ਕਾਰਣ ਓਥੇ ਤਾਂ ਧੋ ਨਾ ਸਕੀ, ਘਰ ਲੈ ਗਈ।
ਖੂਹੋਂ ਪਾਣੀ ਕੱਢਕੇ ਬਾਕੀ ਦੇ ਕਪੜੇ ਧੋਤੇ ਤੇ
ਅੱਗ ਅਗੇ ਸੇਕ ਕੇ ਸੁਕਾਏ। ਹੁਣ ਤੇਹ
ਕਰਕੇ ਕਪੜੇ, ਡੰਡਾ ਤੇ ਵਧੇ ਹੋਏ ਸਾਬਨ
ਸਮੇਤ ਲੈਕੇ ਆ ਗਈ ਕਿ ਇਹ ਪੁਚਾ ਆਵਾਂ
ਤੇ ਬਾਲਕ ਲੈ ਆਵਾਂ। ਗੁਰਾਂ ਦੇ ਸਿੱਖਾਂ ਦੀ
ਸ਼ਕਤੀ, ਪਰਉਪਕਾਰ ਤੇ ਸਚਾਈ ਦਾ ਲੋਕਾਂ
ਵਿਚ ਐਨਾ ਭਰੋਸਾ ਸੀ ਕਿ ਰੁੜ੍ਹੇ ਹੋਏ ਪੁਤ੍ਰ ਨੂੰ
ਸਹੀ ਸਲਾਮਤ ਜਾਤਾ, ਅਰਥਾਤ ਦਿਲ ਨਾ
ਡੋਲਿਆ। ਇਹ ਤ੍ਰੀਮਤਗੁਰੂ ਜੀਦੇ ਮਾਲੀ ਦੀ

ਵਹੁਟੀ ਸੀ। ਜਦ ਇਸਨੇ ਆਕੇ ਬਸਤ੍ਰ ਰਖੇ
ਤੇ ਬਾਲਕ ਮੰਗਿਆ, ਅਰ ਆਪਣੇ ਸਿਦਕਦੀ
ਸਹਜਸੁਭਾ ਗੱਲ ਸੁਣਾਈ, ਤਦ ਭਾਈ
ਮੈਂਹਗਾ ਤੇ ਉਸਦੀ ਸਿੱਖਣੀ ਉਸਦੇ ਚਰਨੀਂ
ਢੈ ਪਏ ਕਿ ਹੇ ਮਾਤਾ! ਧੰਨ ਤੂੰ ਤੇ ਧੰਨ ਤੇਰਾ
ਸਿਦਕ ਹੈ, ਅਸੀਂ ਤਾਂ ਤੁੱਛ ਨਕਾਰੇ ਜੀਵ ਹਾਂ।
ਇਸ ਦਿਨ ਤੋਂ ਦੰਪਤੀ ਨੂੰ ਨਿੰਮ੍ਰਤਾ ਨੇ ਬਹੁਤਹੀ
ਵਸ ਕਰ ਲਿਆ ਕਿ ਗੁਰੂ ਕਾ ਪ੍ਰਤਾਪ ਐਸਾ
ਭਰੋਸਾ ਸਤ-ਉਪਰੇ ਲੋਕਾਂ ਵਿਚਹੈ,ਧ੍ਰਿਗਹੈਸਾਡੇ
ਨਿਕਟ ਵਰਤੀਆਂ ਪੁਰ, ਜਿਨ੍ਹਾਂਦਾ ਹਿਰਦਾਡੋਲ
ਗਿਆ ਤੇ ਚਾਰ ਪੰਜ ਘੰਟੇ ਡੋਲਿਆ ਰਿਹਾ।

ਇਕ ਦਿਨ ਰਾਤ ਨੂੰ ਲੰਗਰ ਵਰਤ ਚੁੱਕਾ,
ਭਾਈ ਮੈਂਹਗੇ ਨੂੰ ਹੁਕਮ ਹੋਇਆ ਨਗਰ ਵਿਚ
ਵੇਖੋ ਕੋਈ ਭੁੱਖਾ ਤਾਂ ਨਹੀਂ ਸੁੱਤਾ? ਭਾਈ
ਮਹਿੰਗਾ ਸਾਰੇ ਫਿਰਿਆ, ਜਿਥੇ ਜਿਥੇ ਕੋਈ
ਭੁੱਖਾ ਨਜ਼ਰ ਪਿਆ ਸਭ ਨੂੰ ਪ੍ਰਸ਼ਾਦ ਪੁਚਾਇਆ
ਫੇਰ ਮਹਾਰਾਜ ਜੀ ਨੇ ਕਿਹਾ ਕਿ ਕੁਝ ਬਾਕੀ
ਤਾਂ ਨਹੀਂ ਹੈ? ਭਾਈ ਜੀਨੇ ਬਿਨਜ ਕੀਤੀ ਕਿ
ਅਜੇ ਮਹਾਰਾਜ ਜੀ ਬਹੁਤ ਅੰਨ ਪਿਆ ਹੈ।
ਹੁਕਮ ਹੋਇਆ ਸ਼ਹਿਰ ਦੇ ਪਸ਼ੂਆਂਨੂੰ ਖੁਲਾਓ
ਕੋਈ ਭੁੱਖਾ ਨਾਂ ਰਹੇ। ਇਹ ਕੁਝ ਕਰਨੇ ਪਰ ਬੀ

ਅੰਨ ਵਧ ਰਿਹਾ। ਫੇਰ ਹੁਕਮ ਹੋਇਆ ਇਸਨੂੰ ਨਦੀ ਵਿੱਚ ਮੱਛੀਆਂ ਕੱਛੂਆਂ ਨੂੰ ਪਾ ਦਿਓ, ਭਾਂਡੇ ਧੋ ਕੇ ਮੂਧੇ ਮਾਰਕੇ ਸੌਂ ਰਹੋ। ਜਾਂ ਭਾਈ ਮਹਿੰਗਾ ਅੰਨ ਲੈਕੇ ਦਰਯਾ ਵੱਲ ਤੁਰਿਆ ਤਾਂ ਐਨ ਨਦੀ ਦੇ ਕਿਨਾਰੇ ਪਰ ਇੱਕ ਚੋਰਾਂ ਦਾ ਜੱਥਾ ਮਿਲਿਆ। ਉਨ੍ਹਾਂ ਨੇ ਸਮਝਿਆ ਕਿ ਇਹ ਕੋਈ ਮਾਲ ਲਈ ਜਾਂਦਾ ਹੈ, ਝੱਟ ਜਾ ਪਏ, ਮਾਰ ਕੁਟਾਈ ਕੀਤੀ। ਅੰਨ ਤਾਂ ਉਹ ਸਿੱਟਣ ਹੀ ਚਲਿਆ ਸੀ, ਅਗੇ ਧਰ ਦਿਤਾ, ਪਰ ਧੌਲ ਧੱਪੇ ਖਿਨਾਂ ਤਾਂ ਉਨ੍ਹਾਂ ਛੱਡਣਾਂ ਹੀ ਨਾਂ ਹੋਇਆ। ਇਹ ਝੁੰਗੇ ਵਿਚਹੀ ਰਹੇ। ਸੋ ਇਨ੍ਹਾਂ ਨੇ ਸ਼ੁਕਰ ੨ ਕਰਕੇ ਝੱਲਿਆ ਤੇ ਆਖਿਆ ਪ੍ਰਸ਼ਾਦ ਹੈ, ਛਕੋ। ਮੈਂ ਤਾਂ ਜੰਤੂਆਂ ਨੂੰ ਪਾਣ ਆਇਆ ਸਾਂ, ਜੇ ਮਨੁਖ ਮਿਲ ਗਏ ਤਦ ਤੁਸੀ ਪ੍ਰਸੰਨਤਾ ਨਾਲ ਛਕੋ। ਸੋ ਉਹ ਬੀ ਭੁੱਖੇ, ਭੋਜਨ ਛਕਿਆ ਤੇ ਭਾਈ ਦੀ ਤਲਾਸ਼ੀ ਲਈ। ਜਦ ਕੁਝ ਨਾ ਨਿਕਲਿਆ ਤਾਂ ਟੋਇਆ ਕੱਢਕੇ ਭਾਈ ਜੀ ਨੂੰ ਵਿੱਚ ਖੜਾ ਕਰਕੇ ਗੋਡਿਆਂ ਤਾਈਂ ਨੱਪ ਦਿਤਾ, ਹੱਥ ਪਿੱਛੇ ਕਰਕੇ ਬੰਨ੍ਹੇ ਤੇ ਤੁਰਦੇ ਹੋਏ, ਤੇ ਜਾਂਦੇ ਹੋਏ ਕਹ ਗਏ ਕਿ ਇਹ ਤੇਰੀ ਰੋਟੀ ਦਾ ਮੁਲ ਹੈ। ਭਾਈ

ਜੀਦਾ ਦਿਲ ਨਾਡੋਲਿਆ ਤੇ ਨਾਂ ਦੁਖਉਠਿਆ, ਮਨ ਨੂੰ ਆਖਣ ਲੱਗੋ:ਹੇ ਨਾ ਟਿਕਣ ਵਾਲੇ ਪਾਰੇ ਦੇ ਪੁਤਲੇ।ਸਤਗੁਰਤੇਰੇ ਤੇ ਕੇਡੇ ਦਿਆਲ ਹਨ, ਤੂੰ ਰੋੜੇ ਭੰਨਕੇ ਇਕ ਥਾਂ ਬੈਠਕੇ ਕਦੇ ਸਿਮਰਨ ਨਹੀਂ ਕਰਦਾ,ਇਹ ਗੁਰਾਂ ਨੇ ਕ੍ਰਿਪਾ ਕੀਤੀ ਹੈ ਕਿ ਰਾਤ ਮੌਕੇ ਮੁਕਾਰਥ ਨਾ ਖੋਹ ਦੇਵੀਂ, ਸਾਵਧਾਨ ਰਹਕੇ ਜਪ ਕਰੀਂ "ਕਬੀਰ ਸੂਤਾ ਕਿਆ ਕਰਹਿ ਬੈਠਾ ਰਹੁ ਅਰ ਜਾਗੁ। ਜਾਕੇ ਸੰਗ ਤੇ ਬੀਛੁਰਾ ਤਾਹੀਕੇ ਸੰਗਿ ਲਾਗੁ। ੧੨੯॥" ਵਿਚਾਰ ਕੇ ਜਿਉਂ ਅੰਤਰ ਮੁਖ ਬਿਰਤੀ ਕੀਤੀ,ਬੱਸ ਉੱਥੇ ਹੀ ਦ੍ਰਿੜ੍ਹ ਹੋ ਗਏ। ਅੱਧੀ ਰਾਤ ਤੋਂ ਰਤਾ ਕੁ ਪਹਿਲੇ ਇਹ ਦਸ਼ਾ ਹੋਈ ਤੇ ਦਿਨ ਹੋ ਗਿਆ। ਸਿੱਘਣੀ ਕੁਟੀਆ ਵਿੱਚ ਬੈਠੀ ਉਤਾਉਲੀ ਹੋਈ, ਪਰ ਜਦ ਫੇਰ ਰਾਤ ਬੀਤੀ ਤਦ ਇਹ ਜਾਤਾ ਕਿ ਸਤਿਗੁਰੂ ਦੀ ਸੇਵਾ ਵਿਚ ਮਗਨ ਹੋ ਗਿਆ ਹੋਵੇਗਾ, ਤਾਂਤੇ ਉਹ ਭੀ ਨਚਿੰਤ ਹੋਕੇ ਬਿਰਤੀ ਜੋੜਕੇ ਬੈਠੀ ਰਹੀ।ਉਧਰ ਚੋਰਾਂ ਦੀ ਬਾਤ ਸੁਣੋ:—ਓਹ ਚਾਰ ਜਣੇ ਸੇ। ਲਾਲੂ,ਬਾਲੂ,ਖੇਲੀ ਤੇ ਮਾਲੀ, ਏਹ ਚੌਹਾਂ ਦੇ ਨਾਂ ਸਨ। ਨਵੇਂ ਗੱਭਰੂ, ਮਾਝੇ ਦੇ ਲਵੇ ਜੱਟ ਸਨ, ਚੋਰਾਂ ਦੀ ਕੁਸੰਗਤ ਥੋੜੇ ਹੀ

ਦਿਨ ਹੋਕੇ ਇੱਕ ਦੋ ਹੱਥ ਹੀ ਮਾਰੇ ਸਨ।
ਦਿਲ ਵਿਚ ਉਮੰਗ ਤੇ ਜੋਸ਼ ਭਾਰਾ ਸੀ, ਕਿਉਂਕਿ
ਅਜੇ ਸਰਕਾਰੀ ਚਪੇੜ ਕੋਈ ਨਹੀਂ ਪਈ ਸੀ।
ਏਨ੍ਹਾਂ ਨੇ ਰਾਤ ਇਥੋਂ ਜਾ ਕੇ ਇਕ ਪਿੰਡ ਤੋਂ
ਕੁਝ ਮਾਲ ਮਤਾ ਮਾਰਿਆ ਤੇ ਗੋਂਦ ਏਹ ਗੁੰਦੀ
ਕਿ ਗੋਇੰਦਵਾਲ ਨੇੜੇ ਹੈ, ਸਿੱਖਾਂ ਦਾ ਰੂਪ
ਕਰਕੇ ਉੱਥੇ ਚੱਲ ਵੜੀਏ, ਨਾਲੇ ਤਾਂ ਦੋ ਚਾਰ
ਦਿਨ ਆਰਾਮ ਕਰਾਂਗੇ, ਨਾਲੇ ਢੂੰਡ ਭਾਲ ਤੋਂ
ਬਚਾਂਗੇ, ਕਿਉਂਕਿ ਉਥੇ ਕਦੇ ਤਲਾਸ਼ੀ ਕਰਨ
ਯਾ ਖੋਜ ਲੈਣ ਕੋਈ ਜਾਂਦਾ ਹੀ ਨਹੀਂ ਹੈ। ਸੋ
ਇਹੋ ਕੁਝ ਕਰਕੇ ਬਾਉਲੀ ਆ ਨ੍ਹਾਤੇ, ਸਿੱਧੀ
ਸੂਰਤ ਬਣਾਕੇ ਪ੍ਰਸ਼ਾਦ ਲਿਆ ਤੇ ਤੁਰੇ। ਅਜੇ
ਪਹੁ ਫੁਟਾਲਾ ਹੋਣ ਵਾਲਾ ਸੀ, ਮਹਾਰਾਜ ਜੀ
ਦੇ ਆਸਾ ਦੀ ਵਾਰ ਦਾ ਦੀਵਾਨ ਲੱਗ ਰਿਹਾ
ਸੀ, ਲੰਗਰ ਦਾ ਪ੍ਰਸ਼ਾਦ ਰਾਤੀ ਛਕ ਹੀ ਚੁੱਕੇ
ਸਨ, ਅੰਦਰ ਜਾਕੇ ਮੱਥਾ ਟੇਕ ਕੇ ਇਕ ਖੂੰਜੇ
ਬਹਿ ਗਏ। ਇਨ੍ਹਾਂ ਦੇ ਬੈਠਣ ਦੀ ਡੇਰ ਸੀ
ਕਿ ਸਤਿਗੁਰਾਂ ਹੱਥ ਉੱਚਾ ਕਰਕੇ ਰਬਾਬੀਆਂ
ਨੂੰ ਵਾਰ ਪੜ੍ਹਨੋਂ ਰੋਕ ਦਿੱਤਾ ਤੇ ਲਾਂਗਰੀ ਨੂੰ
ਸੱਦਕੇ ਪੁਛਿਆ, ਭਾਈ ਮੈਂਹਗਾ ਕਿੱਥੇ ਹੈ?
ਉਸ ਬੇਨਤੀ ਕੀਤੀ ਕਿ ਸੱਚੇ ਪਾਤਸ਼ਾਹ!

ਦਰਯਾ ਤੇ ਅੰਨ ਸੁੱਟਣ ਗਿਆ ਡੇਰੇ ਨਹੀਂ ਆਇਆ। ਥੱਕਾ ਬਹੁਤ ਸੀ, ਅਸਾਂ ਜਾਤਾ ਘਰ ਸੌਂ ਰਿਹਾ ਹੋਵੇਗਾ। ਮਹਾਰਾਜ ਬੋਲੇ-ਚੰਗਾ ਨਹੀਂ ਕੀਤਾ। ਫੇਰ ਸੁਰੀਲੀ ਸੁਰ ਨਾਲ ਬੋਲੇ:—

ਚੋਰ ਕੀ ਹਾਮਾ ਭਰੇ ਨ ਕੋਇ।
ਚੋਰ ਕੀਆ ਚੰਗਾ ਕਿਉ ਹੋਇ। [ਧਨਾਸਰੀ ਮ:੧

ਇਹ ਸਤਿਗੁਰ ਨਾਨਕ ਦੇਵ ਜੀ ਦਾ ਹੁਕਮ ਹੈ। ਫਿਰ ਇਕ ਸਿੱਖ ਨੂੰ ਸੱਦਕੇ ਕਿਹਾ-ਇਹ ਪ੍ਰਸ਼ਾਦਿ ਜੋ ਸਾਡੇ ਅੱਗੇ ਧਰਿਆ ਹੈ ਚੋਰੀ ਦਾ ਮਾਲ ਹੈ। ਕੋਈ ਇਸਨੂੰ ਹੱਥ ਨਾ ਲਾਵੇ ਤੇ ਸਭ ਸਾਧ ਸੰਗਤ ਇਸ ਫਰਸ਼ ਤੋਂ ਉੱਠ ਖਲੋਵੇ। ਜਿਸ ਪਰ ਚੋਰੀ ਦਾ ਮਾਲ ਧਰਿਆ ਹੈ, ਉਸ ਪਰ ਅੰਤਰ ਮੁਖ ਪ੍ਰੇਮੀ ਬੈਠਕੇ ਸੁਖ ਨਹੀਂ ਪਾ ਸਕਦੇ। ਖਹਿਰਿਆਂ ਦੇ ਖਡੂਰ ਸਤਿਗੁਰਾਂ ਦੇ ਨਿਵਾਸ ਅਸਥਾਨ ਵਿਖੇ ਮੇਹਰੋ ਵਿਧਵਾ ਦਾ ਇਹ ਧਾਨ ਹੈ। ਉਸ ਵਿਚਾਰੀ ਨੇ ਪੁਹਰਿਆ ੨ ਕਰਕੇ ਕਮਾਇਆ, ਚੋਰਾਂ ਨੇ ਚੁਰਾਕੇ ਵਿੱਚੋਂ ਪ੍ਰਸਾਦਿ ਮਾਤ੍ਰ ਸਾਡੇ ਅੱਗੇ ਆ ਧਰਿਆ ਹੈ, ਕੋਈ ਸਿੱਖ ਜਾਕੇ ਉਸ ਨੂੰ ਸੱਦ ਲਿਆਓ, ਆਪਣਾ ਮਾਲ ਆਪ ਆ ਕੇ ਲੈ

ਜਾਵੇ । ਇਕ ਸਿੱਖ ਤਾਂ ਖਹਰਜਾਂ ਦੇ ਖਡੂਰ ਨੂੰ ਨੱਸ਼ਾ ਤੇ ਬਾਕੀ ਸਿੱਖ ਸੰਗਤ ਸਤਿਗੁਰਾਂ ਸਮੇਤ ਬਾਉਲੀ ਤੇ ਆ ਖਲੋਤੇ । ਇਥੇ ਆਕੇ ਸਤਿਗੁਰਾਂ ਨੇ ਅਕਾਸ ਵੱਲ ਤੱਕਿਆ, ਪੂਰਬ ਵੱਲੋਂ ਚਾਨਣੇ ਦੀਆਂ ਰਿਸ਼ਮਾਂ ਨਿੱਕਲਣ ਲੱਗ ਪਈਆਂ ਸਨ, ਮਹਾਰਾਜ ਪਲਕ ਤੱਕ ਕੇ ਬੜੀ ਹੀ ਨਰਮਤੇ ਤਰਸ ਵਾਲੀ ਅਵਾਜ਼ ਵਿਚ ਕਾਹਲੇ ੨ ਬੋਲੇ: "ਧੰਨ ਭਾਈ ਮੈਂਹਗਾਂ ! ਧੰਨ ਭਾਈ ਮੈਂਹਗਾ" ਤੇ ਦਰਯਾ ਵੱਲ ਛੇਤੀ ੨ ਤੁਰ ਪਏ; ਮਗਰ ਸੰਗਤ ਤੁਰ ਪਈ। ਪਲ ੨ ਮਗਰੋਂ ਦੈਵੀ ਮੁਖਾਰਬਿੰਦ ਤੋਂ ਇਹੋ ਅਵਾਜ਼ ਆਵੇ ! 'ਧੰਨ ਸਿੱਖੀ ! ਧੰਨ ਸਿਦਕ ! ਧੰਨ ਭਾਈ ਮੈਂਹਗਾ !' ਜਾਂ ਦਰਯਾ ਨੇੜੇ ਆਇਆ, ਤਾਂ ਉਥੇ "ਵਾਹ ! ਵਾਹ !" ਦੀ ਧੁਨ ਭਰਪੂਰ, ਐਉਂ ਜਾਪੇ ਜਿਕੁਰ ਸਾਰੇ ਬਿਛ ਬੂਟੇ ਧਰਤ ਅਕਾਸ਼ ਵਾਹ ਵਾਹ ! ਕਰ ਰਹੇ ਹਨ ॥

'ਵਾਹ ਵਾਹ ਬਾਣੀ ਸਚ ਹੈ ਸਚ ਮਿਲਾਵਾ ਹੋਇ"

[ਧਨਾ: ਮ: ੩

ਹੁਣ ਸਤਿਗੁਰ ਜੀ ਉੱਥੇ ਆਏ, ਜਿਥੇ ਭਾਈ ਮੈਂਹਗਾ ਧਰਤੀ ਵਿਚ ਗੱਡਿਆ, ਅਡੋਲ ਸਮਾਧ ਲਾਈ ਮਗਨ ਹੋ ਰਿਹਾ ਹੈ । ਜਿਸਦੇ

ਲੂੰ ਲੂੰ ਵਿੱਚੋਂ ਵਾਹ ਵਾਹ ਦੀ ਧੁਨੀ ਨਿਕਲ ਨਿਕਲ ਕੇ ਪਸਰ ਰਹੀ ਹੈ। ਸੰਗਤ ਦੇਖਕੇ ਹੱਕੀ ਬੱਕੀ ਰਹ ਗਈ। ਚੋਰ ਬੀ ਭੀੜ ਦੇ ਨਾਲ ਸਨ, ਜਦ ਉਨ੍ਹਾਂ ਨੇ ਭਾਈ ਮੇਂਹਗੇ ਦੀ ਦਮਕਦੀ ਸੂਰਤ ਦੇਖੀ ਤੇ ਸੰਗਤ ਦੀ ਹਰਿਆਨੀ ਪਰਖੀ, ਸਤਿਗੁਰਾਂ ਦੇ ਕੌਤਕ ਦੇਖ ਹੀ ਆਏ ਸਨ ਅਤਿ ਸ਼ਰਮਿੰਦੇ ਹੋਣ ਲੱਗੇ, ਜੀ ਵਿਚ ਕਾਤੀਆਂ ਫਿਰਨ ਲੱਗੀਆਂ। ਸਿੱਖਾਂ ਨੇ ਅਰਜ਼ ਕੀਤੀ—ਮਹਾਰਾਜ ਜੀ! ਜੋ ਆਗਯਾ ਕਰੋ, ਕਰੀਏ। ਹੁਕਮ ਹੋਇਆ—ਜਿਨ੍ਹਾਂ ਨੇ ਦੱਬਿਆ ਹੈ, ਓਹੋ ਕੱਢਣਗੇ। ਇਹ ਸੁਣਕੇ ਚੋਰਾਂ ਦਾ ਧਰਾਸ ਟੁੱਟ ਗਿਆ, ਪਛਤਾਵੇ ਨੇ ਆ ਥਾਉਂ ਕੀਤਾ। ਦੌੜਕੇ ਧਰਤੀ ਤੇ ਮੂੰਧੜੇ ਮੂੰਹ ਪੈਕੇ ਰੋਏ, ਤੇ ਕੁਰਲਾਕੇ ਬੋਲੇ—ਹੇ ਜਗਤ ਪਿਤਾ! ਅਸੀ ਭਾਰੇ ਚੰਡਾਲ ਹਾਂ, ਸਾਨੂੰ ਬਖਸ਼ੋ? ਅਸਾਂ ਮਹਾਨ ਉਗਰ ਪਾਪ ਕੀਤੇ ਹਨ, ਤੁਸੀ ਜਾਣੀ ਜਾਣ ਹੋ, ਸਾਡੇ ਤੇ ਮੇਹਰ ਕਰੋ? ਸਤਿਗੁਰਾਂ ਬਚਨ ਕੀਤਾ—ਆਪਣੀਆਂ ਦਿੱਤੀਆਂ ਗੰਢਾਂ ਆਪ ਖੋਲੋ, ਫੇਰ ਉਨ੍ਹਾਂ ਨੇ ਉੱਠਕੇ ਭਾਈ ਮੇਂਹਗੇ ਨੂੰ ਕੱਢਿਆ। ਜਦ ਬਾਹਰ ਖੜਾ ਕੀਤਾ ਤਦ ਡਿੱਗਣ ਲਗਾ ਸੀ, ਕਿਉਂਕਿ ਸੁਰਤ ਅਜੇ ਧਿਆਨ ਵਿਚ ਸੀ,

ਤੇ ਲੱਤਾਂ ਆਕੜ ਚੁਕੀਆਂ ਸਨ, ਦੇਹ ਕੁਝ ਠੰਢੀ ਜਿਹੀ ਹੋ ਰਹੀ ਸੀ। ਡਿਗਦਾ ਦੇਖ ਬ੍ਰਿਧ ਸਤਿਗੁਰਾਂ ਨੇ ਫੜਿਆ, ਅਰ ਗਲ ਲਾਕੇ ਘੁਟਿਆ, ਤੇ ਸਿਰ ਤੇ ਪਿਆਰ ਦੇਕੇ ਕਿਹਾ- "ਮੈਂਹਗਾ ਮੈਂਹਗਾ* ਗੁਰੂ ਨੂੰ ਮੁੱਲ ਮਹਿੰਗਿਉਂ ਲੀਤਾ। ਮੈਂਹਗਾ ਤਾਰੇ ਪਾਪੀਆਂ ਕੈਮ ਭਾਗਾ ਕੀਤਾ।"

ਮੈਂਹਗੇ ਨੇ ਅਪਨੇ ਅੰਦਰ ਕੀ ਡਿੱਠਾ ਕਿ ਸਤਿਗੁਰਾਂ ਦਾ ਸਰੂਪ ਅਦਰੋਂ ਨਿਕਲ ਬਾਹਰ ਹੋ ਤੁਰਿਆ ਹੈ, ਅਰ ਬਾਹਰ ਹੋਕੇ ਮੈਨੂੰ ਛਾਤੀ ਨਾਲ ਲਾ ਲਿਆ ਹੈ, ਜਦ ਅੱਖ ਖੋਲ੍ਹੀ ਤਾਂ ਸੱਚ ਮੁਚ। ਮੈਂਹਗੇ ਦੀ ਖੁਸ਼ੀ ਦੀ ਜਾਚ ਇਸ ਵੇਲੇ ਕੌਣ ਕਰੇ? ਇਥੋਂ ਤਕ ਪਹੁੰਚਕੇ ਬੀ ਚਰਨੀਂ ਹੀ ਪੈਣ ਨੂੰ ਕਰਦਾ ਹੈ। ਸਤਿਗੁਰਾਂ ਪਜਾਰ ਦੇਕੇ ਕਿਹਾ: ਪੁੱਤ੍ਰ! ਘਾਲ ਥਾਂ ਪਈ। ਫੇਰ ਉਸਦੇ ਸਰੀਰ ਤੇ ਹੱਥ ਫੇਰਕੇ ਸਾਵਧਾਨ ਕਰ ਦਿਤਾ। ਜਾਂ ਮੈਂਹਗੇ ਨੇ ਸੰਗਤ ਵੱਲ ਡਿੱਠਾ ਤਦ ਵਿੱਚ ਓਹ ਚਾਰ ਇਕ ਪਾਸੇ ਥਰ ੨ ਕੰਬਦੇ ਪਏ ਰੋਂਦੇ ਖੜੇ ਸਨ, ਭਾਵੇਂ ਰਾਤ ਵੇਲੇ

---

*ਪਜਾਰਾ।

ਵੇਖੇ ਸਨ, ਪਰ ਮੈਂਹਗੇ ਨੇ ਪਛਾਣ ਲਏ ਅਰ ਉਨ੍ਹਾਂ ਅੱਗੇ ਹੱਥ ਜੋੜਕੇ ਆ ਖਲੋਤਾ ਕਿ ਧੰਨ ਤੁਸੀ ਹੋ, ਜਿਨ੍ਹਾਂ ਦੀ ਤੁਫੈਲ ਮੇਰੇ ਜਿਹੇ ਨਿਕਾਰੇ ਉਤੇ ਐਨੀ ਮੇਹਰ ਹੋ ਗਈ! ਓਹ ਵਿਚਾਰੇ ਹੋਰ ਬੀ ਮਿੱਟੀ ਹੋ ਗਏ, ਪਰੇ ਤੇ ਹਟਕੇ ਡੰਡੌਤ ਵਾਂਙ ਡਿੱਗੇ ਅਰ ਰੋ ਰੋ ਕੇ ਬੋਲੇ "ਬਖਸ਼ ਤੇ ਬਖਸ਼ਾ ਦੇਹ!" ਭਾਈ ਮੈਂਹਗੇ ਪਾਸੋਂ ਨਾ ਰਿਹਾ ਗਿਆ, ਮਹਾਰਾਜ ਜੀ ਦੇ ਚਰਨ ਫੜਕੇ ਬੇਨਤੀ ਕੀਤੀ, 'ਆਪਦਾ ਬਿਰਦ ਪਤਿਤ ਪਾਵਨ ਹੈ, ਇਨ੍ਹਾਂ ਦਾਸ ਦੇ ਉਪਕਾਰੀਆਂ ਪਰ ਮੇਹਰ ਕਰੋ' ਸਤਿਗੁਰ ਬੋਲੇ "ਹੱਥੀਂ ਦਿਤੀਆਂ ਹੱਥੋਂ ਖੋਲਣਾ।" ਇਹ ਕਹਕੇ ਡੇਰੇ ਆਏ। ਅੱਗੇ ਓਹ ਵਿਧਵਾ ਬੀ ਪਹੁੰਚੀ, ਚੋਰਾਂ ਪਾਸੋਂ ਸਾਰਾ ਉਸਦਾ ਮਾਲ ਉਸ ਨੂੰ ਦੁਆਇਆ ਤੇ ਫੇਰ ਉਨ੍ਹਾਂ ਨੂੰ ਡੇਰਿਓਂ ਕੱਢ ਦਿਤਾ ਕਿ ਜਿਸ ਜਿਸ ਨੂੰ ਤੁਸਾਂ ਸਤਾਇਆ ਹੈ, ਉਸ ਉਸ ਨੂੰ ਪ੍ਰਸੰਨ ਕਰਕੇ ਆਓ। ਪਰਮਾਰਥ ਦੀ ਚਪੇੜ ਖਾਧੀ ਤੇ ਪਸਚਾਤਾਪ ਦੇ ਤਪ ਚੜ੍ਹੇ ਦੌੜ ਤੁਰ ਗਏ, ਅਰ ਕੋਈ ੧੫ ਦਿਨਾਂ ਮਗਰੋਂ ਜ਼ਿਮੀਆਂ ਭੋਆਂ ਵੇਚਕੇ ਜਿਨ੍ਹਾਂ ਦੇ ਮਾਲ ਚੁਰਾਏ ਸੇ, ਉਨ੍ਹਾਂ ਨੂੰ ਸਵਾਏ ਦੇਕੇ ਫੇਰ ਆਏ। ਸਤਿਗੁਰਾਂ ਨੇ ਕਿਹਾ-ਤੁਸੀ ਰਾਜ ਡੰਡ ਨਹੀਂ

ਸਹਾਰਿਆ। ਇਹ ਸੁਣਕੇ ਇੱਕ ਕਾਜ਼ੀ ਪਾਸ ਜਾਕੇ ਸਾਰੇ ਪਾਪ ਕਹ ਸੁਣਾਇ ਤੇ ਬੇਨਤੀ ਕੀਤੀ ਕਿ ਸਾਨੂੰ ਕੈਦ ਪਾਵੋ। ਭਾਗਾਂ ਨੂੰ ਕਾਜ਼ੀ ਕਠੋਰ ਨਹੀਂ ਸੀ, ਓਹ ਅਚੰਭਾ ਹੋ ਗਿਆ। ਜਦ ਸਾਰੀ ਵਿਥਯਾ ਸੁਣੀਂ, ਤਦ ਆਖਣ ਲੱਗਾ ਉਰੇ ਆਓ, ਇਕ ਇਕ ਚਪੇੜ ਮਾਰਕੇ ਬੋਲਿਆ-ਜਾਓ, ਆਪਣੇ ਗੁਰੂ ਨੂੰ ਆਖੋ ਕਿ ਕਾਜ਼ੀ ਨੇ ਰਾਜ ਡੰਡ ਲਾ ਲਿਆ ਹੈ। ਜਦ ਚੋਰ ਸਤਿਗੁਰਾਂ ਪਾਸ ਆਏ ਤਦ ਸੰਗਤ ਦੀ ਸੇਵਾ ਸਪੁਰਦ ਹੋਈ, ਸਮਾਂ ਪਾਕੇ ਸਿਦਕੀ, ਸੱਚੇ ਤੇ ਭਲੇ ਸਿਖ ਹੋ ਗਏ।

ਓਹ ਕਾਜ਼ੀ ਬੀ ਸੱਚ ਦੀ ਖਿੱਚਦਾ ਖਿੱਚਿਆ ਹੋਇਆ ਇਕ ਰਾਤ ਲੁਕ ਕੇ ਦਰਸ਼ਨ ਨੂੰ ਆਇਆ ਕਿ ਕੋਈ ਤੁਰਕ ਬੋਲੀ ਨਾ ਮਾਰੇ। ਆਯਾ ਤਾਂ ਲੁਕਕੇ ਸੀ, ਦਰਸ਼ਨ ਕਰਕੇ ਕ੍ਰਿਤਾਰ ਹੋ ਗਿਆ, ਮੁਸਲਮਾਨੀ ਤੇ ਸੂਫੀ ਪਣਾਂ ਛਡਕੇ ਸਤਿਗੁਰਾਂ ਦਾ ਸਿੱਖ ਹੋ ਗਿਆ, ਪਾਹੁਲ ਛਕੀ ਤੇ ਸਬਦ ਸੁਰਤ ਦਾ ਮੇਲੀ ਹੋਕੇ ਭਵਜਲ ਤੋਂ ਤਰ ਗਿਆ। ਘਰ ਬਾਰ ਤਯਾਗ ਕੇ ਇਕ ਸਰਾਂ ਬਣਾਈ ਤੇ ਬਾਕੀ ਉਮਰਾ ਭਜਨ ਅਰ ਮੁਸਾਫਰਾਂ ਦੀ ਸੇਵਾ ਵਿਚ ਬਤੀਤ ਕੀਤੀ, ਸੱਚ ਹੈ:—

ਮਹਿਮਾ ਸਾਧੂ ਸੰਗ ਕੀ ਸੁਨਹੁ ਮੇਰੇ ਮੀਤਾ ।
ਮੈਲੁ ਖੋਈ ਕੋਟ ਅਘ ਹਰੇ ਨਿਰਮਲ ਭਏ ਚੀਤਾ।[ਬਿ: ਮ: ੧

---

## ੮.

ਜਉ ਹੋਇ ਕ੍ਰਿਪਾਲ ਤ ਸਤਿਗੁਰ ਮੇਲੇ ਸਭ
ਸੁਖ ਹਰਿਕੇ ਨਾਏ । ਮੁਕਤ ਭਇਆ ਬੰਧਨ
ਗੁਰ ਖੋਲੇ ਜਨ ਨਾਨਕ ਹਰਿ ਗੁਣ ਗਾਏ।[ਗ: ਮ: ੫

—o—

ਉੱਪਰਲੇ ਸਮਾਚਾਰਾਂ ਦੇ ਮਗਰੋਂ ਇਕਦਿਨ ਸ੍ਰੀ ਜਗਤ-ਉਧਾਰਕ ਸਤਿਗੁਰੂ ਅਮਰਦੇਵ ਜੀ ਬਿਰਾਜਮਾਨ ਸੇ,ਸੰਗਤ ਚੁਫੇਰੇ ਜੁੜ ਰਹੀ ਸੀ। ਉਸ ਵੇਲੇ ਸਤਿਗੁਰਾਂ ਨੇ ਭਾਈ ਮੈਂਹਗੇ ਤੇ ਸੁਹਾਗਬਾਈ ਨੂੰ ਯਾਦ ਕੀਤਾ। ਦੋਵੇਂ ਗੱਲ ਪੱਲਾ ਪਾ ਤੇ ਹੱਥ ਜੋੜਕੇ ਆ ਹਾਜ਼ਰ ਹੋਏ। ਸਤਿਗੁਰਾਂ ਨੇ ਪ੍ਰਥਮ ਪ੍ਰਸੰਨ ਹੋਕੇ ਇਕ ਗੁਟਕਾ ਪ੍ਰਦਾਨ ਕੀਤਾ, ਜਿਸ ਵਿਚ ਆਦਿ ਗੁਰੂ ਅਰ ਦੂਸਰੇ ਗੁਰੂ ਸਾਹਿਬ ਜੀ ਦੇ ਸ਼ਬਦ ਸੁੰਦਰ ਲਿਖਤ ਵਿਚ ਲਿਖੇ ਹੋਏ ਸਨ। ਇਹ ਅਮੋਲਕ ਦਾਤ ਲੈਕੇ ਦੂਹਾਂ ਨੇ ਸਿਰ ਤੇ ਰੱਖੀ, ਮਹਾਰਾਜ ਜੀ ਦਾ ਲੂੰ ਲੂੰ ਤੋਂ ਸ਼ੁਕਰ ਕੀਤਾ। ਸਤਿਗੁਰਾਂ ਨੇ ਆਗਜਾ ਕੀਤੀ

ਕਿ ਤੁਸੀਂ ਲਾਹੌਰ ਜਾ ਰਹੋ, ਆਪਣਾ ਉਧਾਰ ਕਰੋ। ਤੁਹਾਡੀ ਖੁਸ਼ਬੋ ਨਾਲ ਅਨੇਕਾਂ ਨੂੰ ਲਾਭ ਪਹੁੰਚੇਗਾ। ਲਾਹੌਰ ਦੀ ਸੰਗਤ ਵਿੱਚ ਤੁਸੀ ਤਨ ਮਨ ਧਨ ਨਾਲ ਸੇਵਾ ਕਰੋ। ਹੁਕਮ ਪਾਕੇ ਨਮਸਕਾਰ ਕੀਤੀ, ਆਗਯਾ ਸਿਰ ਮੱਥੇ ਤੇ ਰੱਖੀ, ਦਿਲ ਮਹਾਰਾਜ ਜੀ ਦੇ ਚਰਨਾਂ ਵਿੱਚ ਛਡਿਆ ਤੇ ਦੇਹ ਨੂੰ ਲੈਕੇ ਤੁਰ ਪਏ। ਸਨੇ ੨ ਲਾਹੌਰ ਪਹੁੰਚੇ, ਘਰ ਬਾਰ ਦੇ ਬੂਹੇ ਖੋਲ੍ਹੇ। ਅੰਨ ਪਾਣੀ ਪੀਤਾ। ਗੁਰ ਨਮਿੱਤ ਦਿੱਤਾ, ਫੇਰ ਆਪ ਛਕਿਆ। ਸੰਗਤ ਵਿੱਚ ਬੀ ਖਬਰ ਹੋ ਗਈ, ਸਭ ਨੇ ਸਨਮਾਨ ਕੀਤਾ। ਹੁਣ ਨਿਤ ਦੀ ਕ੍ਰਿਯਾ ਇਹ ਠਹਰੀ ਕਿ ਤੜਕੇ ਤਿੰਨ ਪਹਰੇ ਵਲੇ ਉੱਠਕੇ ਇਸ਼ਨਾਨ ਆਦਿ ਕਰਕੇ ਸੰਗਤ ਦੇ ਦੀਵਾਨ ਵਿਚ ਜਾ ਹਾਜ਼ਰ ਹੁੰਦੇ। ਭੋਗ ਪਏ ਤੇ ਬਾਣੀ ਪੜ੍ਹਦੇ ਘਰ ਆਉਂਦੇ। ਘਰ ਆ ਕੇ ਨਿਯਮ ਪੂਰਨ ਕਰਦੇ। ਪ੍ਰਸ਼ਾਦਿ ਤਿਆਰ ਕਰਕੇ ਅਭਯਾਗਤਾਂ ਨੂੰ ਛਕਾਕੇ ਆਪ ਛਕਦੇ। ਦੁਪਹਰੇ ਥੋੜ੍ਹਾ ਆਰਾਮ ਕਰਕੇ ਸਤ-ਸੰਗਤ ਦੀ ਸੇਵਾ ਤੇ ਉਪਕਾਰ ਦੇ ਕੰਮ ਕਰਦੇ। ਮਾਈ ਮਾਲਾਂ ਦੇ ਜੋ ਕਰਤਬ ਦੇਖ ਦੇਖ ਕੇ ਅਚੰਭਾ ਹੁੰਦੇ ਸੇ, ਸੋਈ ਕੰਮ ਆਪ ਕਰਦੇ,

ਜੋ ਕੁਝ ਧਾਰਮਕ ਸੇਵਾ ਮਾਈ ਆਕੇ ਇਥੇ ਕਰਦੀ ਹੁੰਦੀ ਸੀ, ਸੋਈਓ ਇਹ ਮਾਈ ਸੁਹਾਗ ਥਾਈ ਕਰਨ ਲੱਗ ਪਈ । ਅਪਨੇ ਮਨ ਦੇ ਆਨੰਦ ਨੂੰ ਵੇਖ ਵੇਖ ਕੇ ਇਹ ਜੋਸ਼ ਉਠਦਾ ਕਿ ਕਿਉਂ ਨਾਂ ਹੋਰ ਸਾਰੇ ਭਾਈ ਇਸੀ ਤਰਾਂ ਸੁਖੀ ਹੋਣ।

ਅਨੇਕ ਦੇਵਾਂ ਦੀ ਭਟਕਣਾ ਮਿਲਕੇ ਇਕ ਪਰਮੇਸੁਰ ਵਿੱਚ ਟਿਕਾਉ ਹੋ ਗਿਆ, ਜਾਤ ਅਭਿਮਾਨ ਤੇ ਕੁਲ ਦਾ ਮਾਨ ਦੂਰ ਹੋਕੇ ਹਿਰਦੇ ਵਿੱਚ ਸਹੋਦ੍ਰਤਾ ਦਾ ਵਾਸਾ ਹੋ ਗਿਆ। ਗੁਰ ਸਿੱਖਾਂ ਨਾਲ ਐਸੀ ਪ੍ਰੀਤ ਹੋਈ ਕਿ ਤਨ ਮਨ ਧਨ ਗੁਰੂ ਕਾ ਜਾਣਕੇ ਗੁਰੂ ਕੇ ਸਿੱਖਾਂ ਦੇ ਅਰਪਣ ਕੀਤਾ, ਦ੍ਰਿੜ੍ਹ ਨਿਸਚੇ ਕਰ ਲਿਆ, ਪਰ ਉਪਕਾਰ ਨੂੰ ਦੇਹ ਦੀ ਸਫਲਤਾ ਜਾਣਕੇ ਅੰਗੀਕਾਰ ਕੀਤਾ । ਈਰਖਾ ਦ੍ਵੈਖ ਮਿਟ ਗਈ, ਜੀਵਾਂ ਤੋਂ ਨੱਕ ਵੱਟਣਾ ਦੂਰ ਹੋ ਗਿਆ, ਅੱਗੇ ਸਭ ਆਦਮੀ ਬੁਰੇ ਲਗਦੇ ਤੇ ਮਨ ਪਰੇ ਹਟਦਾ ਸੀ, ਹੁਣ ਅਪਨੇ ਆਪ ਨੂੰ ਸਭ ਤੋਂ ਮਾੜਾ ਜਾਣਕੇ ਔਗੁਣਾਂ ਦਾ ਤਿਆਗ ਕਰਕੇ ਗੁਣ ਗ੍ਰਹਣ ਕਰਨੇ ਦੀ ਸਾਂਝ ਕਰ ਲੈਂਦਾ ਸੀ ॥

ਗੁਣ ਕਾ ਹੋਵੇ ਵਾਸੁਲਾ ਕਢਿ ਵਾਸੁ ਲਈਜੇ।
ਜੇ ਗੁਣ ਹੋਵਨਿ ਸਾਜਨਾ ਮਿਲਿ ਸਾਝ ਕਰੀਜੇ।
ਸਾਝ ਕਰੀਜੈ ਗੁਣਹ ਕੇਰੀ ਛੋਡਿ ਅਵਗੁਣ ਚਲੀਐ।
ਪਹਿਰੇ ਪਟੰਬਰ ਕਰਿ ਅਡੰਬਰ ਆਪਣਾ ਪਿੜੁ ਮਲੀਐ।
ਜਿਥੈ ਜਾਇ ਬਹੀਐ ਭਲਾ ਕਹੀਐ ਝੋਲਿ ਅੰਮ੍ਰਿਤੁ ਪੀਜੈ।
ਗੁਣਾ ਕਾ ਹੋਵੈ ਵਾਸੁਲਾ ਕਢਿ ਵਾਸਲਈਜੇ ॥ (ਸੂਹੀ ਮ: ੧

ਸਾਕਾਂ ਦੀ ਵਰਤੋਂ ਬੀ ਬਦਲੀ, ਓਹ ਅੱਗੇ ਇਨ੍ਹਾਂ ਨੂੰ ਸੁਦਾਈ ਡਰਾਉਣੇ ਜਾਣਦੇ ਸੀ, ਪਰ ਹੁਣ ਇਨ੍ਹਾਂ ਨੂੰ ਕੁਝ ੨ ਚੰਗਾ ਜਾਨਣ ਲੱਗੇ। ਇਨ੍ਹਾਂ ਨੇ ਵਰਤਨ ਸਭ ਨਾਲ ਨੇਕੀ ਤੇ ਮੈਤ੍ਰੀ ਦੀ ਕਰ ਲਈ, ਪਰ ਦਿਲ ਨੂੰ ਅਪਨੇ ਸਿਰਜਣਹਾਰ ਦੀ ਲਿਵ ਤੋਂ ਰਤੀ ਨਾ ਕੱਢਿਆ। ਪਦਾਰਥ ਕੱਠਾ ਕਰਕੇ ਇਕ ਹੱਟੀ ਤੇ ਜਮਾਂ ਕਰਾ ਦਿਤਾ, ਜਿੱਥੋਂ ੫੦ ਕੁ ਰੁਪਯਾ ਵਿਆਜ ਆਉਣ ਲਗ ਪਿਆ। ਇਸਦੇ ਇਨ੍ਹਾਂ ਨੇ ਪੰਜ ਹਿਸੇ ਕੀਤੇ, ਇਕ ਹਿੱਸਾ ਅਪਨੇ ਸਰੀਰ ਦੇ ਨਿਰਬਾਹ ਵਾਸਤੇ ਰੱਖਿਆ। ਦਸਵੰਧ ਗੁਰੂ ਕੇ ਹਜੂਰ ਭੇਜਣਾ ਤੇ ਬਾਕੀ ਦੇ ੩੦ ਰੁਪੈ ਲਾਹੌਰ ਦੀ ਸੰਗਤ ਦੀ ਸੇਵਾ ਗ੍ਰੀਬਾਂ ਅਨਾਥਾਂ ਦੀ ਲੋੜ ਪਰ ਲਾ ਦੇਣੇ। ਇਨ੍ਹਾਂ ਦੀ ਗਲੀ ਵਿੱਚ ਖੱਤ੍ਰੀਆਂ ਦੇ ਉੱਚੇ ਘਰਾਣਿਆਂ ਦੀਆਂ ਤਿੰਨ ਵਿਧਵਾਂ ਦਸ ਤੇ ਯਾਰਾਂ ਵਰਹੇ ਦੀ

ਉਮਰ ਦੀਆਂ ਸਨ। ਜਿਨ੍ਹਾਂ ਦੇ ਵਾਲੀ ਵਾਰਸ ਪੇਕੇ ਸਾਹੁਰੇ ਕੋਈ ਨਹੀਂ ਸਨ।ਤਿਨਾਂ ਦੇ ਪ੍ਰਸ਼ਾਦ ਤੇ ਬਸਤ੍ਰ ਦੀ ਸੇਵਾ ਇਨਾਂ ਨੇ ਆਪਣੇ ਸਿਰ ਲੈ ਲਈ, ਅਰ ਉਨ੍ਹਾਂ ਨੂੰ ਗੁਰਮੁਖੀ ਅੱਖਰ ਪੜ੍ਹਾਕੇ ਗੁਰਮਤ ਦੇ ਰਸਤੇ ਪਾਉਣ ਦਾ ਉਪ੍ਰਾਲਾ ਬੀ ਕੀਤਾ। ਇਕ ਵੇਰੀ ਇਕ ਗ੍ਰੀਬ ਦਾ ਘਰ ਸੜ ਗਿਆ, ਮੁੜ ਉਸਾਰਨ ਦੀ ਸਮਰੱਥਾ ਨਹੀਂ ਸੀ ਰਖਦਾ। ਮੌਸਮ ਸਿਆਲ ਦਾ ਆ ਰਿਹਾ ਸੀ, ਸੁਹਾਗ ਬਾਈ ਨੇ ਅਪਨੇ ਵੇਡੂ, ਵਾਲੇ ਤੇ ਤਨੌੜੇ ਜੋ ਹੁਣ ਕਦੀ ਨਹੀਂ ਸੇ ਪਹਰੇ, ਵੇਚ ਦਿੱਤੇ ਤੇ ਉਨ੍ਹਾਂ ਨੂੰ ਸਿਰ ਲੁਕਾਣੇ ਜੋਗ ਕੁਟੀਆ ਪੁਵਾ ਦਿੱਤੀ । ਦਿਨ ਇਨਾਂ ਦਾ ਇਸ ਤਰਾਂ ਦੇ ਉਪਕਾਰਾਂ ਵਿੱਚ ਲੰਘਦਾ ਤੇ ਸੰਝਨੂੰ ਦੀਵਾਨ ਵਿੱਚ ਜਾਕੇਰਹੁਰਾਸ ਦਾ ਪਾਠ ਸੁਣਦੇ ਜਾਂ ਆਪਣੇ ਘਰ ਆਪ ਕਰ ਲੈਂਦੇ, ਫੇਰ ਆਰਤੀ ਪੜ੍ਹਕੇ ਪ੍ਰਸਾਦ ਵੰਡਦੇ। ਰਾਤ ਦਾ ਪ੍ਰਸਾਦਿ ਛਕਕੇ ਤੇ ਨਿਤ ਨੇਮ ਕਰਕੇ ਬਿਰਾਜ ਜਾਂਦੇ।

ਇਕ ਵੇਰੀ ਬਰਖਾਂ ਬੜੇ ਜ਼ੋਰ ਦੀਆਂ ਪਈਆਂ, ਕਈ ਘਰ ਢੈ ਗਏ, ਲੋਕਾਂ ਨੂੰ ਸਿਰ ਲੁਕਾਉਣ ਨੂੰ ਥਾਂ ਨਾ ਲੱਭੇ। ਸੁਹਾਗ ਬਾਈ ਨੇ

ਅਪਨੇ ਘਰਵਿਚ ਕੋਈ ਦਸਾਂ ਟੱਬਰਾਂ ਨੂੰਵਾਸਾ ਦਿਤਾ। ਕਈਆਂ ਨੂੰ ਅਪਨੇ ਸਤਸੰਗੀਆਂ ਦੇ ਵਾਸ ਦੁਆਯਾ, ਕੋਈ ੧੦੦ ਐਸੇ ਉੱਜੜੇ ਤੇ ਨਿਰਧਨ ਟੱਬਰਾਂ ਦਾ ਨਿਰਬਾਹ ਗੁਰ ਸਿਖਾਂ ਦੇ ਘਰੀਂ ਹੋਇਆ, ਜਿਨ੍ਹਾਂ ਦੇ ਨਿੱਤ ਦੇ ਸੁੱਧ ਬਿਵਹਾਰ ਨੂੰ ਦੇਖਕੇ ਸੱਤਰਾਂ ਦੇ ਲਗ ਭਗ ਗੁਰੂ ਕੇ ਸਿਖ ਹੋ ਗਏ।

ਜਦ ਇਕ ਵਰ੍ਹਾ ਉੱਥੋਂ ਆਯਾਂ ਨੂੰ ਬੀਤ ਗਿਆ ਤਦ ਵਾਹਿਗੁਰੂ ਦੀ ਰਜ਼ਾ ਐਸੀ ਹੋਈ ਕਿ ਸੁਹਾਗ ਬਾਈ ਦੇ ਘਰ ਪੁੱਤ੍ਰ ਬੀ ਹੋ ਪਿਆ। ਸਤਿਗੁਰਾਂ ਦੀ ਆਗਿਆ ਯਾਦ ਕਰਕੇ ਬਾਲਕ ਅਪਨਾ ਨਾਂ ਜਾਤਾ ਅਕਾਲ ਪੁਰਖ ਦਾਘੱਲਿਆ ਪਰਾਹੁਣਾ ਜਾਣਕੇ ਉਸਦੀ ਸੇਵਾ ਟਹਲ ਚੁੱਕੀ, ਇੱਕੁਰ ਮੋਹ ਦੇ ਜਾਲ ਤੋਂ ਬੀ ਬਚਾਉ ਰਿਹਾ ਤੇ ਸੇਵਾ ਬੀ ਬਾਲਕ ਦੀ ਪੂਰੀ ਹੋ ਗਈ। ਸੁਹਾਗ ਬਾਈ ਨੂੰ ਹੁਣ ਸਤਸੰਗਤ ਦੀ ਸੇਵਾ ਦਾ ਵੇਹਲ ਘਟ ਮਿਲੇ, ਪਰ ਫੇਰ ਬੀ ਲਗਦੇ ਚਾਰੇ ਕਦੀ ਘੁਸਾਈ ਨਾ ਮਾਰਦੀ।ਨਿੱਤ ਨੇਮ ਤੇ ਦੀਵਾਨਾਂ ਦੀ ਹਾਜਰੀ ਵਿਚ ਫਰਕ ਨਾ ਪਾਯਾ। ਇਸ ਪ੍ਰਕਾਰ ਛੇ ਮਹੀਨੇ ਹੋਰ ਬਿਤਾਏ। ਦਿਲ ਸਤਿਗੁਰਾਂ ਦੇ ਦਰਸ਼ਨ ਨੂੰ ਲੋਚੇ, ਪਰ

ਆਗਜ਼ਾ ਬਿਨਾਂ ਜਾਣ ਦੀ ਹਿੰਮਤ ਨ ਪਏ। ਫੇਕੜ ਇਕ ਦਿਨ ਗੋਂਦਵਾਲ ਤੋਂ ਸਿੱਖ ਆਏ, ਉਨ੍ਹਾਂ ਨੇ ਦੱਸਿਆ ਕਿ ਗੁਰੂ ਮਹਾਰਾਜ ਜੀ ਆਗਜ਼ਾ ਕਰਦੇ ਸੀ ਕਿ ਅਸਾਂ ਨੇ ਧਰਮਪ੍ਰਚਾਰ ਹਿਤ, ਤੇ ਜਗਤ ਦੇ ਉਧਾਰ ਲਈ ਬਾਹਰ ਜਾਣਾ ਹੈ, ਤੁਹਾਡਾ ਚਿੱਤ ਬਹੁਤ ਵਿਆਕੁਲ ਹੈ, ਦਰਸ਼ਨ ਦੇ ਜਾਓ। ਇਹ ਹੁਕਮ ਨਾਮਾ ਸੁਣਕੇ ਸੰਗਤ ਦੀ ਆਗਜ਼ਾ ਲੀਤੀ ਤੇ ਮਹਾ-ਰਾਜ ਜੀ ਦੇ ਚਰਨਾਂ ਵਿਚ ਪਹੁੰਚੇ, ਬਾਲਕ ਨੂੰ ਸਤਿਗੁਰਾਂ ਦੇ ਚਰਨਾਂ ਵਿਚ ਰਖਿਆ। ਗੁਰਾਂ ਨੇ ਪ੍ਰਸੰਨ ਹੋਕੇ ਬਚਨ ਕੀਤਾ—ਇਹ ਸਤਗੁਰਾਂ ਦਾ ਪਿਆਰਾ ਜਗਤ ਉਧਾਰਕ ਹੋਵੇਗਾ, ਇਸਦਾ ਨਾਉਂ ਮਣੀਆਂ ਰਖੋ। ਸਤਿ ਬਚਨ ਕਹਿਕੇ ਦੁਹਾਂ ਨੇ ਸ੍ਵੀਕਾਰ ਕੀਤਾ ਤੇ ਸਤਿਗੁਰਾਂ ਦੇ ਚਰਨਾਂ ਵਿਚ ਸੰਗਤ ਦੇ ਨਾਲ ਤੁਰੇ ਅਰ ਇਸ ਦੌਰੇ ਵਿਚ ਸਤਿਗੁਰਾਂ ਦੇ ਨਾਲ ਰਹੇ। ਛੀ ਮਹੀਨੇ ਤਕ ਅੰਗ ਸੰਗ ਰਹਣ ਦੀ ਮੌਜ ਰਹੀ। ਜਦ ਫੇਰ ਗੋਂਦਵਾਲ ਆਏ, ਤਦ ਸਤਿਗੁਰਾਂ ਨੇ ਲਾਹੌਰ ਜਾਣ ਦੀ ਆਗਜ਼ਾ ਕੀਤੀ॥

ਲਾਹੌਰ ਪਹੁੰਚਕੇ ਫੇਰ ਉਹੋ ਨਿੱਤ ਕ੍ਰਿਆ ਜਾਰੀ ਰੱਖੀ, ਕੁਝ ਕਾਲ ਇਸਤਰਾਂ ਬੀਤਿਆ।

ਇਕ ਦਿਨ ਭਾਈ ਮੈਂਹਗਾ ਜੀ ਦਰਯਾ ਤੋਂ ਆ ਰਹੇ ਸੇ ਕਿ ਇਕ ਝੱਲ ਵਿਚੋਂ ਰੋਣ ਦੀ ਅਵਾਜ਼ ਆਈ। ਮੈਂਹਗਾ ਜੀ ਦੇ ਦਿਲ ਵਿਚ ਤਰਸ ਆ ਗਿਆ। ਸੇਧ ਕਰਕੇ ਪਹੁੰਚੇ ਤਦ ਕੀ ਦੇਖਦੇ ਹਨ, ਦੋ ਮੁਸ਼ਟੰਡੇ ਇਕ ਇਸਤ੍ਰੀ ਨੂੰ ਹੂਰੇ ਮਾਰਦੇ ਤੇ ਗਹਿਣੇ ਖੋਹ ਰਹੇ ਹਨ। ਓਹ ਪੀੜ ਤੇ ਦੁਖਾਂ ਨਾਲ ਚਿਚਲਾ ਰਹੀ ਹੈ, ਭਾਈ ਜੀ ਨੇ ਜਾ ਕੇ ਉਨ੍ਹਾਂ ਦੇ ਪੈਰ ਫੜ ਲਏ, ਤੇ ਕਿਹਾ—ਹੇ ਮਿਤ੍ਰੋ! ਅਨਾਥ ਇਸਤ੍ਰੀ ਪੁਰ ਧੱਕਾ ਨਾਂ ਕਰੋ। ਇਹ ਜ਼ੁਲਮ ਕਿਉਂ ਕਰਦੇ ਹੋ? ਇਸਨੂੰ ਛਡ ਦਿਓ, ਪਦਾ-ਰਥ ਦੀ ਲੋੜ ਹੈ, ਤਦ ਮੈਥੋਂ ਲੈ ਲੈਣਾ। ਪਰ ਦੁਸ਼ਟ ਕਦ ਬੇਨਤੀਆਂ ਸੁਣਦੇ ਹਨ, ਜਿਨ੍ਹਾਂ ਦੇ ਹਿਰਦੇ ਪਾਪਾਂ ਨਾਲ ਕਾਲੇ ਹੋ ਰਹੇ ਹੋਨ, ਓਹ ਕਦ ਧਰਮ ਦੀ ਨਿੰਮ੍ਰ ਅਵਾਜ਼ ਕੰਨਾਂ ਵਿਚ ਪੈਣ ਦੇਂਦੇ ਹਨ? ਭਾਈ ਜੀ ਨੇ ਫੇਰ ਉਨਾਂ ਦੇ ਹੱਥ ਫੜ ਲਏ ਕਿ ਵਾਸਤੇ ਪ੍ਰਮੇਸ਼ਰ ਦੇ ਜਾਣ ਦਿਓ। ਉਨ੍ਹਾਂ ਨੇ ਇਕ ਦੋ ਹੂਰੇ ਭਾਈ ਜੀ ਨੂੰ ਬੀ ਠੋਕੇ, ਪਰ ਭਾਈ ਹੁਰੀ ਇਸਤ੍ਰੀ ਤੇ ਚੋਰਾਂ ਦੇ ਵਿਚਕਾਰ ਧਸੀ ਗਏ, ਮਾਰ ਖਾਈ ਗਏ ਤੇ ਉਸਨੂੰ ਬਚਾਈ ਗਏ। ਇੱਥੋਂ ਤਾਈਂ ਕਿ ਤ੍ਰੀਮਤ ਦੂਹਾਂ ਦੇ ਹਥੋਂ ਛੁਡਾ ਦਿਤੀ,

ਅਰ ਦੋਹਾਂ ਨੂੰ ਜੱਫੇ ਵਿੱਚ ਲੈਕੇ ਬੋਲੇ--ਮਾਤਾ! ਗਹਿਣੇ ਚੱਕ ਤੇ ਨੱਸ ਜਾਹ। ਜਿੰਨੇ ਗਹਿਣੇ ਲੱਥੇ ਸਨ, ਪਾਸ ਹੀ ਪਏ ਸਨ। ਓਹ ਲੈਕੇ ਉਠ ਨੱਸੀ। ਸਿਖ ਹੁਰੀ ਇਕੱਲੇ ਤੇ ਚੋਰ ਦੋ, ਉਹ ਇਨ੍ਹਾਂ ਤੋਂ ਪੱਲਾ ਛੁਡਾਉਣ, ਏਹ ਛਡਣ ਨਾਂ। ਦੋਹਾਂ ਨੂੰ ਘੁਟ ਛਡਿਆ। ਮਾਰ ਉਨ੍ਹਾਂ ਨੇ ਬੀ ਦਿਲ ਖੋਲ੍ਹਕੇ ਕੀਤੀ, ਪਰ ਏਹ ਬੀ ਖਾਈ ਗਏ ਤੇ ਉਨ੍ਹਾਂ ਨੂੰ ਫੜੀ ਰਖਿਆ। ਜਦ ਜਾਤਾ ਕਿ ਤ੍ਰੀਮਤ ਅੱਖ ਓਹਲੇ ਹੋ ਗਈ ਹੈ, ਤਦ ਦੁਹਾਂ ਨੂੰ ਛਡ ਦਿਤਾ। ਉਨ੍ਹਾਂ ਨੇ ਦੌੜ ਭਜ ਕਰਕੇ ਬਥੇਰਾ ਟੋਲਿਆ, ਪਰ ਪਤਾ ਨਾ ਲੱਗਾ। ਪਰਤਕੇ ਉਨ੍ਹਾਂ ਨੇ ਭਾਈ ਜੀ ਨੂੰ ਆ ਘੇਰਿਆ ਅਰ ਡੰਡਜਾਂ ਨਾਲ ਐਸਾ ਵਿਛਾਇਆ ਕਿ ਅਧਮੋਏ ਕਰਕੇ ਨੱਸ ਗਏ, ਭਾਈ ਜੀ ਬੇਹੋਸ਼ ਹੋਕੇ ਉਥੇ ਹੀ ਪਏ ਰਹੇ।

ਲਹੂ ਜਾਰੀ ਹੈ, ਥਾਂ ਥਾਂ ਫੱਟ ਲਗ ਰਹੇਹਨ, ਘਰਵਿਚ ਕਿਸੇਨੂੰ ਪਤਾ ਨਹੀਂ ਹੈ ਕਿ ਭਾਈ ਹੁਰਾਂ ਨਾਲ ਕੀ ਵਰਤੀ ਹੈ। ਉਸ ਤ੍ਰੀਮਤ ਨੇ ਜੋ ਚੋਰਾਂ ਤੋਂ ਬਚੀ ਸੀ, ਅਪਨੀ ਗਲੀ ਵਿਚ ਪਹੁੰਚਕੇ ਗੱਲ ਕੀਤੀ ਕਿ ਇਕ ਸਿਖ ਨੇ ਮੈਨੂੰ ਬਚਾਯਾ ਹੈ, ਪਰ ਚੋਰਾਂ ਨੇ ਉਸਨੂੰ ਨਹੀਂ ਛਡਨਾਂ। ਇਹ

ਗੱਲ ਫੈਲਦੀ ੨ ਸਿੱਖਾਂ ਵਿਚ ਬੀ ਪਹੁੰਚੀ। ਸੁਣਦੇ ਸਾਰ ਤਿੰਨ ਚਾਰ ਸਤਸੰਗੀ ਸੋਟੇ ਲੈਕੇ ਝੱਲ ਨੂੰ ਗਏ, ਬਹੁਤ ਟੋਲ ਕਰਨ ਦੇ ਮਗਰੋਂ ਭਾਈ ਜੀ ਦੀ ਸਿਸਕਦੀ ਲੋਥ ਲੱਭੀ। ਚੱਕ ਕੇ ਘਰ ਲੈ ਆਏ, ਹਕੀਮ ਸੱਦਿਆ, ਫਟ ਧੋਤੇ, ਬੱਧੇ, ਮੁਮਿਆਈ ਦਿਤੀ, ਹੋਰ ਉਪਰਾਲੇ ਕੀਤੇ, ਕੁਝ ਕੁਝ ਹੋਸ਼ ਫਿਰੀ। ਹੋਸ਼ ਆਈ ਤਾਂ 'ਧੰਨ ਸਤਿਗੁਰ' 'ਸ਼ੁਕਰ ਅਕਾਲ ਪੁਰਖ' ਏਹ ਵਾਕ ਮੂੰਹੋਂ ਨਿਕਲੇ। ਸੁਹਾਗ ਬਾਈ ਉਂਞ ਹੀ ਅਤਿ ਪ੍ਰੇਮਣ ਸੀ ਤੇ ਐਸ ਵੇਲੇ ਤਾਂ ਵਕਤ ਹੀ ਨਾਜ਼ਕ ਸੀ, ਬੜੀ ਹੀ ਸੇਵਾ ਕੀਤੀ। ਸੰਗਤ ਸਾਰੀ ਉਨ੍ਹਾਂ ਦੇ ਪਾਣੀ ਦੀ ਥਾਂ ਲਹੂ ਡੋਹਲਦੀ ਸੀ। ਸੌਵਾਇਲਾਜ ਬਹੁਤ ਹੋਏ, ਸੁਰਤ ਬੀ ਫਿਰੀ, ਪਰ ਕੁਝ ਪੂਰੀ ਆਰਾਮ ਦੀ ਸ਼ਕਲ ਨਾ ਨਿਕਲੀ। ਭਾਈ ਮੈਂਹਗਾ ਜੀ ਦਾ ਜੀ ਗੁਰ-ਦਰਸ਼ਨ ਨੂੰ ਲੋਚਦਾ ਸੀ, ਜੀਵਨ ਮਰਨ ਦੀ ਤਾਂ ਕੁਝ ਪਰਵਾਹ ਹੀ ਨਹੀਂ ਸੀ। ਉਨ੍ਹਾਂ ਦੇ ਇਸ ਪ੍ਰੇਮ ਦੇ ਕਾਰਣ ਸੰਗਤ ਨੇ ਉਨ੍ਹਾਂ ਨੂੰ ਗੋਂਦਵਾਲ ਭੇਜਣ ਦੀ ਸਲਾਹ ਕੀਤੀ, ਇਕ ਡੋਲੀ ਵਿਚ ਸਵਾਰ ਕੀਤਾ ਅਰ ਕੁਝ ਸਤਸੰਗੀ ਨਾਲ ਹੋਏ, ਸਤਗੁਰਾਂ ਦੇ ਚਰਨਾਂ ਵਿੱਚ ਲੈ ਪਹੁੰਚੇ। ਦਰਸ਼ਨ

ਕਰਕੇ ਸਿੱਕ ਭੁੱਖ ਲਹਿ ਗਈ, ਅੰਗੂਰ ਭਰ ਆਏ, ਭਾਈ ਮੈਂਹਗਾ ਜੀ ਰਾਜ਼ੀ ਹੋ ਗਏ। ਕੁਝ ਦਿਨ ਗੋਇੰਦਵਾਲ ਕੱਟੇ, ਸੰਗਤ ਨੇ ਤੁਰਨ ਦੀ ਤਿਆਰੀ ਕੀਤੀ, ਪਰ ਭਾਈ ਮੈਂਹਗਾ ਜੀ ਨੇ ਬੇਨਤੀ ਕੀਤੀ ਕਿ ਹੇ ਦੀਨ ਦਿਆਲ। ਮੈਨੂੰ ਭਰਮ ਉਠਦਾ ਹੈ ਕਿ ਮੇਰੇ ਦਿਨ ਥੋੜੇ ਹਨ, ਜੇਕਰ ਆਗਜ਼ਾ ਹੋਵੇ ਤਦ ਬਾਕੀ ਦੇ ਦਿਨ ਚਰਨਾਂ ਦੇ ਵਿਚ ਬਿਤਾਵਾਂ? ਸਤਿਗੁਰਾਂ ਨੇ ਹੱਸਕੇ ਬਚਨ ਕੀਤਾ-ਦਿਨ ਤਾਂ ਸਦਾ ਦੇ ਮੁੱਕੇ ਪਏ ਹਨ, ਖੇਲ ਬਾਕੀ ਹੈ, ਚੰਗਾ ਰਹੋ। ਮਹੀਨਾ ਕੁ ਭਰ ਭਾਈ ਜੀ ਓਥੇ ਰਹੇ, ਅੰਤ ਸਮਾਂ ਸਚ ਮੁਚ ਆ ਗਿਆ, ਭਾਈ ਮੈਂਹਗਾ ਜੀ ਤਿਆਰ ਹੋ ਬੈਠੇ। ਸਤਿਗੁਰੂ ਜਾਣੀ ਜਾਣ ਅੰਤ ਵੇਲੇ ਪਾਸ ਆ ਗਏ, ਭਾਈ ਜੀ ਦੇ ਮਸ-ਤਕ ਪਰ ਹੱਥ ਧਰਿਆ। ਇਸ ਵੇਲੇ ਉਨ੍ਹਾਂ ਦੀ ਆਤਮਾ ਅਪਨੇ ਸਰੂਪ ਵਿਚ ਸੁਰਜੀਤ ਤੇ ਵਾਹਿਗੁਰੂ ਵਿਚ ਲੀਨ ਦੇਹ ਤੋਂ ਵੱਖਰੀ ਹੋ ਗਈ। ਸ਼ੋਕ ਤਾਂ ਕਿਸ ਕਰਨਾ ਸੀ "ਗੁਰਮੁਖ ਆਵੈ ਜਾਇ ਨਿਸੰਗ" ਇਹ ਸਭ ਦਾ ਭਰੋਸਾ ਸੀ। ਸੁਹਾਗ ਬਾਈ ਭਾਵੇਂ ਡੋਲਦੀ, ਪਰ ਸਤਿ-ਗੁਰਾਂ ਦਾ ਆਸਰਾ ਸਾਹਮਣੇ ਹੁੰਦਿਆਂ ਭਰੋਸੇ

ਤੇ ਸਿਦਕਦੀ ਬੇੜੀ ਨਾਂ ਡੋਲੀ; ਪਰ ਨਾ ਡੋਲੀ। ਨਦੀ ਕਿਨਾਰੇ ਭਾਈ ਜੀ ਦਾ ਸਸਕਾਰ ਕੀਤਾ ਗਿਆ ਤੇ ਬਚਤ ਬਿਭੂਤਆਦਿ ਨਦੀ ਨੇ ਆਪੇ ਉਛਲਕੇ ਸਮੇਟ ਲਈ, ਸੱਚ ਹੈ:—

ਜਿਨੀ ਚਲਣ ਜਾਣਿਆ ਸੇ ਕਿਉ ਕਰਹਿ ਵਿਥਾਰ।
ਚਲਣ ਸਾਰ ਨ ਜਾਣਨੀ ਕਾਜ ਸਵਾਰਣ ਗਰ।
[ਸੂਹੀ ਵ: ਮ: ੨

## ੬.

ਹਮਰੇ ਮਸਤਕ ਦਾਗੁ ਲਗਾਨਾ ਹਮ ਕਰਜ ਗੁਰੂ ਬਹੁ ਸਾਢੇ।
ਪਰਉਪਕਾਰ ਪੁੰਨ ਬਹੁ ਕੀਆ ਤਉ ਦੁਤਰ ਤਾਰਿ ਪਗਾਢੇ।
[ਗਉ: ਮ: ੪। ੫੯

ਮਾਈ ਸੁਹਾਗ ਬਾਈ ਆਗਿਆ ਅਨੁਸਾਰ ਫੇਰ ਲਾਹੌਰ ਆ ਗਈ। ਓਧਰੋਂ ਮਾਈ ਮਾਲਾਂ ਕਸੂਰੋਂ ਤੁਰਕੇ ਉਸਦੇ ਪਾਸ ਆ ਟਿਕੀ। ਮਾਝੇ ਦੇ ਪਿੰਡਾਂ ਵਿਚ ਮਾਈ ਮਾਲਾਂਦੀ ਧਰਮ-ਸੇਵਾ ਨੇ ਬਹੁਤ ਹੀ ਅਚਰਜ ਅਸਰ ਕੀਤਾ ਸੀ। ਉਧਰੋਂ ਭਾਵੇਂ ਵਿਹਲ ਨਹੀਂ ਸੀ, ਪਰ ਤਦ ਬੀ ਮਾਈ ਸੁਹਾਗ ਬਾਈ ਦੀ ਹੁਣ ਦੀ ਅਵਸਥਾ ਦੇਖਣ ਵਾਲੀ ਤੇ ਜੇ ਲੋੜ ਪਵੇ ਤਦ ਸਹਾਇਤਾ ਕਰਨ ਵਾਲੀ ਸੀ, ਪਰ ਮਾਈ ਮਾਲਾਂ ਨੇ ਸੁਹਾਗ ਬਾਈ ਨੂੰ ਸ਼ੇਰਦਿਲ

ਪਾਇਆ ਉਹ ਅਪਨੇ ਪਤੀ ਦੇ ਚਲਾਣੇ ਪਰ ਉਦਾਸ ਤੇ ਚਿੰਤਾਤੁਰ ਨਹੀਂ ਹੋਈ, ਪਰ ਅੰਤਰ ਮੁਖ ਵਧੀਕ ਹੋ ਗਈ ਅਰ ਵੈਰਾਗ ਦੀ ਧਾਰਨਾ ਪੱਕ ਗਈ, ਸੁਰਤ ਦੀ ਲਗਨ ਤੇ ਹਉਮੈਂ ਦਾ ਤਯਾਗ ਵਧ ਗਿਆ।ਪਰਉਪਕਾਰ ਵਿਚ ਹੋਰ ਤਕੜੀ ਹੋ ਗਈ। ਪਤੀ ਦੇ ਵੇਲੇ ਦਾ ਇੰਤਜ਼ਾਮ ਘਰ ਦੀ ਜੁਗਤ ਦਾ ਜਿਉਂ'ਕਾ ਤਿਉਂ ਤੋਰੀ ਰੱਖਿਆ। ਮਣੀਆਂ ਇਸਦੇ ਕੁੱਛੜ ਦਾ ਬਾਲ ਬੀ ਦਿਨੋਂ ਦਿਨ ਵਧਦਾ ਤੇ ਤਕੜਾ ਹੁੰਦਾ ਗਿਆ, ਪਰ ਇਸ ਵਿਚ ਇਸ ਨੇ ਮੋਹ ਨਹੀਂ ਪਾਇਆ, ਸਤਿਗੁਰਾਂ ਦਾ ਸਿੱਖ ਤੇ ਪਰਾਹੁਣਾ ਜਾਣਕੇ ਸਰਧਾ ਨਾਲ ਸੇਵਾ ਕਰਦੀ ਰਹੀ। ਜਣਾਉਣੀ, ਸਿਆਪੇ, ਪੱਲੇ, ਫੂੜੀਆਂ ਨਾ ਪਾਉਣ ਕਰਕੇ ਬਿਰਾਦਰੀ ਨਰਾਜ ਹੋਈ, ਸਿਖ ਹੋਣ ਦੇ ਕਾਰਣ ਸਿਰੇ ਕੋਈ ਨਾ ਆਇਆ, ਅਰ ਇਸਦੇ ਸਬਰ ਤੇ ਸ਼ੁਕਰ ਵਿਚ ਦਿਨ ਚੰਗੇ ਲੰਘਣ ਲੱਗੇ।

ਗੁਰੂ ਅਮਰਦੇਵ ਜੀ ਬੜੇ ਬਲੀ ਗੁਰੂ, ਆਤਮ ਭੰਡਾਰ ਦੇ ਅਦੁਤੀ ਦਾਤੇ ਤੇ ਦਯਾ ਦਾ ਅਵਤਾਰ ਹੋਏ ਹਨ। ਸਿੱਖਾਂ ਨਾਲ ਹਿਤ ਕਰਦੇ ਸੇ ਅਰ ਸਭ ਨੂੰ ਸੰਸਾਰ ਸਾਗਰ ਤੋਂ

ਤਾਰਨ ਲਈ ਕੋਈ ਕਸਰ ਨਹੀਂ ਛਡਦੇ ਸੇ। ਦੇਸ਼ ਦੇ ਹਰ ਹਿੱਸੇ ਵਿੱਚ ਆਪਦਾ ਭੇਜਿਆ ਤੇ ਵਰੋਸਾਯਾ ਹੋਇਆ ਕੋਈ ਨਾਂ ਕੋਈ ਸਰੀਰ ਜ਼ਰੂਰ ਰਹਿੰਦਾ ਸੀ ਅਰ ਆਤਮਕ ਦਾਤਾਂ ਦੇ ਵੰਡਣ ਦੀ ਸੇਵਾ ਕਰਦਾ ਸੀ। ਇਸੀ ਪ੍ਰਕਾਰ ਇਸਤ੍ਰੀਆਂ ਦੇ ਸੁਧਾਰ ਵਾਸਤੇ ਵਿਚਾਰਵਾਨ ਤੇ ਧਰਮੱਗਜ ਇਸਤ੍ਰੀਆਂ ਬੀ ਥਾਓਂ ਥਾਈਂ ਕੰਮ ਕਰ ਰਹੀਆਂ ਸਨ, ਪਰ ਏਹ ਸਾਰੇ ਉਪਦੇਸ਼ਟਾ ਆਪਣੀਆਂ ਪੱਧਤਾਂ ਨਹੀਂ ਚਲਾਉਂਦੇ ਸਨ, ਸਗੋਂ ਉਪਦੇਸ਼ ਕਰਨ ਨੂੰ ਬੀ ਸੇਵਾ ਜਾਣਕੇ ਧਰਮ ਦਾ ਉਪਦੇਸ਼ ਕਰਦੇ ਤੇ ਪਾਪੀਆਂ ਨੂੰ ਪਾਪਾਂ ਦੇ ਗੰਦ ਤੋਂ ਕੱਢਕੇ, ਪਸਚਾਤਾਪ ਦੇ ਜਲ ਨਾਲ ਧੋ ਕੇ ਗੁਰੂ ਕੇ ਹਜ਼ੂਰ ਲਿਆਉਂਦੇ, ਮਹਾਰਾਜ ਜੀ ਦੀ ਪਾਹੁਲ ਦੇਂਦੇ ਤੇ ਦੀਖ੍ਯਤ ਕਰਵਾਉਂਦੇ। ਗੁਰਾਂ ਨੂੰ ਗੁਰੂ ਤੇ ਸੰਗਤਾਂ ਨੂੰ ਸਿੱਖ ਜਾਣਦੇ ਤੇ ਆਪਣੇ ਆਪਨੂੰ ਦੋਹਾਂ ਦਾ ਦਾਸ ਸਮਝਦੇ। ਪਹਿਲੇ ਮਾਂਜੇ ਜਾਂਦੇ ਸੇ, ਘਾਲਾਂ ਘਾਲਦੇ ਸੇ। ਨਿਰਮਲ ਹੋਕੇ ਸਤਸੰਗ ਦੇ ਰੰਗ ਵਿੱਚ ਰੰਗੇ ਜਾਂਦੇ ਸੇ, ਅਪਨੇ ਸਰੂਪ ਦੇ ਪਛਾਨੂ ਹੋ ਜਾਂਦੇ ਸੇ, ਫੇਰ ਮਹਾਰਾਜ ਅਕਾਲ ਪੁਰਖ ਦੇ ਸਰੂਪ

ਦੇ ਭੌਰੇ ਬਣ ਜਾਂਦੇ ਸੇ। ਏਕਤਾ, ਸਹੋਦ੍ਰਤਾ ਤੇ ਖਿਮਾਂ ਦੀ ਵਰਤਣ ਸਿੱਖ ਲੈਂਦੇ ਸੇ। ਵੇਰ ਪੰਥ ਦਾ ਉਪਕਾਰ ਕਰਦੇ ਸੇ। ਇਸ ਲਈ ਰੂਪ, ਧਨ, ਜੋਬਨ, ਮਾਲ ਕੋਈ ਉਨ੍ਹਾਂ ਨੂੰ ਮੋਹ ਨਹੀਂ ਸਕਦਾ ਸੀ। ਅਪਨੇ ਸਰੂਪ ਦਾ ਬੋਧ ਤੇ ਪਰ-ਮਾਤਮਾਂ ਦੇ ਸਰੂਪ ਨਾਲ ਪ੍ਰੇਮ ਇਨ੍ਹਾਂ ਦੀ ਪਰ-ਪੱਕਤਾ ਵਿੱਚ ਹੋ ਜਾਂਦਾ ਸੀ, ਇਸੇ ਕਰਕੇ ਸਦਾ ਵੈਰਾਗ ਦੀ ਧਾਰਨਾ ਹਿਲੋਰੇ ਨਹੀਂ ਖਾਂਦੀ ਸੀ। ਹਰ ਔਖੀ ਸੌਖੀ ਦੁਖ ਸੁਖ ਨੂੰ ਸੁਗਮ ਹੀ ਪਾਰ ਹੋ ਜਾਂਦੇ ਸੇ ਇਨ੍ਹਾਂ ਦਾ ਇਕ ਵਿਸ਼ੇਸ਼ ਗੁਣ ਇਹ ਸੀ ਕਿ ਅਪਨੇ ਅਸੂਲ ਪਰ ਜਿੰਦ ਦੇ ਦੇਂਦੇ ਸੇ, ਪਰ ਨਿੰਦਾ ਤੇ ਦੁਰਬਚਨ ਕਦੇ ਨਹੀਂ ਬੋਲਦੇ ਸੇ, ਸਗੋਂ ਵੈਰੀਆਂ ਨਾਲ ਭੀ ਮਿਲਾਪ ਕਰਦੇ ਸੇ ਅਰ ਵਾਹ ਲੱਗੀ ਉਨ੍ਹਾਂ ਦਾ ਭਲਾ ਕਰਦੇ ਸੇ। ਇਨ੍ਹਾਂ ਦੇ ਸੱਚ ਪਰ ਉਪਕਾਰ ਤੇ ਭਲਮਨਸਊ ਨੂੰ ਹਿੰਦੂ ਮੁਸਲਮਾਨ ਭੀ ਮੰਨਦੇ ਸੇ ਅਰ ਹਾਕਮ ਲੋਗ ਭੀ ਕਦਰ ਕਰਦੇ ਸੇ। ਅਕਬਰ ਬਾਦਸ਼ਾਹ ਇਹ ਤਾਰੀਫਾਂ ਸੁਣਕੇ ਗੋਇੰਦਵਾਲ ਸਤਿਗੁਰਾਂ ਦੇ ਦਰਸ਼ਨ ਨੂੰ ਆਇਆ ਸੀ ਅਰ ਉਪਦੇਸ਼ ਸੁਣਕੇ ਕ੍ਰਿਤ ਕ੍ਰਿਤ ਹੋਕੇ ਗਿਆ ਸੀ।

ਗੁਰੂ ਜੀ ਦੇ ਥਾਪੇ ਹੋਏ ਉਪਦੇਸ਼ਟਾ ਗੁਰ-
ਮੁਖ ਮਰਦ ਤੇ ਇਸਤ੍ਰੀਆਂ ਸਦੀਵ ਇਹ
ਯਤਨ ਕਰਦੇ ਸੇ ਕਿ ਕਿਸੇ ਪ੍ਰਕਾਰ ਜੀਵ
ਅਪਨੇ ਸਿਰਜਨ ਹਾਰ ਨੂੰ ਪਛਾਣ ਕੇ ਸਦਾ
ਸੁਖੀ ਹੋ ਜਾਣ, ਜਿਨ੍ਹਾਂ ਦੇ ਪਵਿੱਤ੍ਰ ਕੌਤਕਾਂ ਦੀ
ਵੰਨਗੀ ਇਨ੍ਹਾਂ ਪੱਤ੍ਰਿਆਂ ਵਿੱਚ ਦੱਸੀ ਗਈ ਹੈ।
ਮਾਈ ਮਾਲਾਂ ਦੇ ਜੀਵਨ ਪੁਰ ਜੋ ਆਪ ਦੀ
ਝਾਤੀ ਪਈ ਹੈ, ਉਸਤੋਂ ਆਪ ਉਸ ਵੇਲੇ ਦੀ
ਪਵਿੱਤ੍ਰ ਸਿੱਖੀ ਦੀ ਜਾਚ ਕਰ ਸਕਦੇ ਹੋ।
ਕਸੂਰ ਦੇ ਇਲਾਕੇ ਦੀ ਸੇਵਾ ਇਸ ਦੇ ਸਪੁਰਦ
ਸੀ, ਪਰ ਇਸਤ੍ਰੀ ਦਾਨਾ ਬਹੁਤ ਸੀ, ਏਸ
ਕਰਕੇ ਹੋਰ ਹੋਰ ਥਾਈਂ ਬੀ ਕਾਰਜ ਪਏ
ਤੇ ਪਹੁੰਚ ਕੇ ਕੰਮ ਸੁਆਰਦੀ । ਹੁਣ ਲਾਹੌਰ
ਵਿੱਚ ਕਈ ਦਿਨ ਰਹਿਕੇ ਫੇਰ ਕਸੂਰੋਂ ਹੁੰਦੀ
ਪੱਟੀ ਜਾ ਪਹੁੰਚੀ। ਇਧਰ ਮਾਈ ਸੁਹਾਗਬਾਈ
ਸਬਰ ਸ਼ੁਕਰ ਵਿੱਚ ਟਿਕੀ ਹੋਈ ਉਹੋ ਕਾਰਜ
ਕਰਨ ਲੱਗੀ ਜੋ ਮਾਲਾਂ ਕਰਦੀ ਹੁੰਦੀ ਸੀ।
ਇਕ ਵਾਧਾ ਇਸਨੇ ਹੋਰ ਕਰ ਲੀਤਾ ਕਿ
ਘਰ ਵਿੱਚ ਲੰਗਰ ਦਾ ਖਰਚ ਵਧਾ ਦਿੱਤਾ,
ਆਏ ਗਏ ਸਿੱਖ ਅਭਜਾਗਤ ਨੂੰ ਪ੍ਰਸ਼ਾਦਿ
ਛਕਾਣ ਲਗ ਪਈ। ਦੋ ਵੇਲੇ ਦਸ ਪੰਜ

ਸਰੀਰ ਲੋੜਵੰਦ ਅੰਨ ਪਾਉਂਦੇ । ਕਈ ਇਕ
ਮਹਿੱਟਰ ਬੱਚਿਆਂ ਦੀ ਪਾਲਨਾ ਬੀ ਕੀਤੀ,
ਇਕ ਦਿਨ ਰਾਤ ਨੂੰ ਸੌਣ ਲੱਗਿਆਂ ਇਸਨੂੰ
ਸੋਚ ਫੁਰੀ ਕਿ ਮੇਰੇ ਨੇੜੇ ਦੇ ਸੰਬੰਧੀ ਸਾਰੇ ਹੀ
ਸੰਸਾਰ ਵਿੱਚ ਖੱਚਤ ਹਨ, ਮੇਰਾ ਪਹਿਲਾ ਧਰਮ
ਇਹ ਸੀ ਕਿ ਜਿਨ੍ਹਾਂ ਨਾਲ ਪਰਮੇਸੁਰ ਨੇ ਸਰੀਰ
ਦੀ ਨਿਕਟਤਾ ਬਖਸ਼ੀ ਹੈ, ਕੁਝ ਉਨ੍ਹਾਂ ਦੀ ਸੇਵਾ
ਬੀ ਕਰਦੀ, ਤੇ ਮੇਰਾ ਉਨ੍ਹਾਂ ਨਾਲ ਲੈਣ ਦੇਣ
ਹੀ ਚੁਕ ਗਿਆ ਹੈ। ਇਹ ਵਿਚਾਰ ਕੇ ਇਕ
ਦਿਨ ਅਪਨੀ ਜਠਾਣੀ ਦੀ ਖਬਰ ਲੈਣ
ਆਈ ਜੋ ਚਿਰਾਂ ਤੋਂ ਬੀਮਾਰ ਸੀ। ਇਸਦੇ
ਜਾਣ ਨੂੰ ਸਾਰੇ ਪਰਵਾਰ ਨੇ ਅਚੰਭਾ ਮੰਨਿਆਂ,
ਅਰ ਕੁਝ ਮਖੌਲ ਦੇ ਢੰਗ ਪਰ ਬੋਲੀ ਠੋਲੀ
ਬੀ ਕੀਤੀ, ਪਰ ਸੁਹਾਗ ਬਾਈ ਨੇ ਪਰਵਾਹ ਨਾ
ਕੀਤੀ। ਜਿਠਾਣੀ ਦਾ ਇਲਾਜ ਤਾਂ ਬਹੁਤ
ਚੰਗਾ ਹੁੰਦਾ ਸੀ, ਪਰ ਉੱਪਰਲੀ ਸੇਵਾ ਨਾ
ਪਤੀ, ਨਾ ਪੁਤ, ਨਾ ਨੋਂਹ ਕੋਈ ਦਿਲ ਲਗਾਕੇ
ਨਹੀਂ ਕਰਦਾ ਸੀ । ਜਗਤ ਰੱਖਣੀ ਅਤਿ
ਹੁੰਦੀ ਸੀ, ਇਸਨੇ ਸਹਜੇ ਸਹਜੇ ਸੇਵਾ ਨੂੰ ਹੱਥ
ਪਾਇਆ ਤੇ ਫੇਰ ਐਸੀ ਚੰਗੀ ਤਰਾਂ ਨਿਬਾਹੀ
ਕਿ ਦਵਾਵਾਂ ਦਾ ਅਸਰ ਹੋਣ ਲੱਗ ਗਿਆ

ਅਰ ਓਹ ਰਾਜ਼ੀ ਬਾਜ਼ੀ ਹੋ ਗਈ। ਇਸ ਕਾਰੇ ਨਾਲ ਸਾਰੇ ਪਰਵਾਰ ਵਿਚ ਇਸ ਨਾਲ ਹਿਤ ਹੋਗਿਆ ਅਰ ਇਸਨੂੰ ਉਪਦੇਸ਼ ਕਰਨ ਦਾ ਸਮਾਂ ਲੱਝਾ। ਇਸਦੀ ਵਰਤਣ ਤੇ ਰਹਿਤ ਦਾ ਥੋੜ੍ਰੇ ਦਿਨਾਂ ਵਿਚ ਇਹ ਅਸਰ ਪਿਆ ਕਿ ਦੇਉਰ, ਜੇਠ, ਦਰਾਣੀਆਂ ਜਠਾਣੀਆਂ, ਨਿਣਾਨਾਂ ਉਧਰੋਂ ਪੇਕਾ ਪਰਵਾਰ ਸਾਰੇ ਹੀ ਸਿੱਖ ਹੋਗਏ, ਅਰ ਲਾਹੌਰ ਵਿਚ ਸਤਸੰਗ ਦਾ ਦੀਵਾਨ ਬੜੀ ਹੀ ਰੌਣਕ ਪਰ ਹੋਗਿਆ। ਪਰ ਧੰਨ ਮਾਈ ਸੀ ਕਿ ਐਨਾ ਕਾਰਜ ਕਰਕੇ ਬੀ ਪਰਵਾਰ ਦੇ ਮੋਹ ਵਿਚ ਨਹੀਂ ਫਸੀ! ਦਰਦਣ ਬਣੀ, ਸੇਵਾ ਕੀਤੀ, ਪਰ ਰਿਹੀ ਨਿਰਮੋਹ ਤੇ ਬੇ ਪਰਵਾਹ ਰਹੀ। ਅਗੇ ਸ਼ਰੀਕਾ ਇਹ ਚਾਹੁੰਦਾ ਸੀ ਕਿ ਇਸਦਾ ਪਦਾਰਥ ਖੋਹਕੇ ਕੰਗਾਲ ਕਰ ਦੇਈਏ ਪਰ ਦੀਵਾਨਾਂ ਦਾ ਭੈ ਖਾਂਦੇ ਸੇ; ਹੁਣ ਭੈ ਉੱਡ ਗਿਆ ਤੇ ਹਿਤ ਨਾਲ ਇਸਦੇ ਪਦਾਰਥ ਅਰ ਮਕਾਨਾਂ ਦਾ ਐਸਾ ਪ੍ਰਬੰਧ ਕੀਤਾ ਕਿ ਪੰਝੀ ਤੀਹ ਰੁਪੈ ਦੀ ਆਉਂਦਣ ਹੋਰ ਵਧ ਗਈ। ਸੁਹਾਗ ਬਾਈ ਨੇ ਸਰੀਰ ਦਾ ਨਿਰਬਾਹ (ਕੇਵਲ ੫) ਦੇ ਹੇਠ ਹੇਠ

ਰੱਖਿਆ ਹੋਯਾ ਸੀ, ਹੁਣ ਆਉਂਦਣ ਜੋ ਵਧੀ ਸੋ ਉਪਕਾਰ ਵਿਚ ਵਧੀਕ ਖਰਚ ਕਰਨ ਲੱਗ ਪਈ।

ਲਾਹੌਰ ਵਿਚ ਇਕ ਫੌਜੀ ਸਰਦਾਰ ਡੂਗਰ ਮੱਲਨਾਮੀ ਬੜਾ ਕ੍ਰੋਧੀ ਤੇ ਪਸ ਵਾਲਾ ਰਹਿੰਦਾ ਸੀ, ਜੋ ਅਕਸਰ ਮੁਹਿੰਮਾਂ ਤੇ ਬਾਹਰ ਰੈਂਹਦਾ ਸੀ, ਸਰਕਾਰੇ ਮੂੰਹ ਚਿੱਤ ਲਗਦਾ ਸੀ, ਪਰ ਘਰ ਵਿਚ ਰਾਖਸ਼ ਤੇ ਨੌਕਰਾਂ ਵਿਚ ਕਸਾਈ ਸੀ। ਇਸਦੇ ਘਰ ਔਲਾਦ ਨਹੀਂ ਸੀ, ਚਾਰ ਵਿਆਹ ਕਰ ਚੁਕਾ ਸੀ, ਪਰ ਕੱਖ ਕਿਸੇ ਦੀ ਹਰੀ ਨਹੀਂ ਹੋਈ ਸੀ। ਇਹ ਪਾਪੀ ਅਕਸਰ ਇਸੇ ਗੁੱਸੇ ਵਿਚ ਵਹੁਟੀਆਂ ਨੂੰ ਕੁੱਟਿਆ ਕਰਦਾ ਸੀ। ਦੈਵਨੇਤ ਨਾਲ ਉਸਦੀ ਚੌਥੀ ਵਹੁਟੀ ਦੇ ਘਰ ਪੁੱਤ ਜੰਮਿਆਂ, ਪਰ ਸੀਤਲਾ ਨਾਲ ਮਰ ਗਿਆ। ਇਹ ਤਦੋਂ ਮੁਲਤਾਨ ਸੀ, ਉਥੋਂ ਹੀ ਪੁੱਤ੍ਰ ਦਾ ਮਰਨਾ ਸੁਣਕੇ ਘਰ ਆਇਆ ਤੇ ਵਹੁਟੀ ਨੂੰ ਗੁੱਸੇ ਹੋਣ ਲਗਾ ਕਿ ਪੁੱਤ ਮਰ ਕਿਉਂ ਗਿਆ ? ਪਹਿਲੇ ਤਾਂ ਓਹ ਚੁਪ ਰਹੀ, ਜਦ ਓਨ ਕਿਹਾ ਕਿ ਮਹਾਂ ਮਾਈ ਸੀਤਲਾ ਨਾਲ ਕਿਸਦਾ ਜ਼ੋਰ ਚਲਦਾ ਹੈ, ਤਦ ਐਸਾ ਰੋਹ ਭਰਿਆ ਕਿ ਕੁੱਟ ਕੁੱਟ ਕੇ ਵਹੁਟੀ ਮਾਰ

ਹੀ ਦਿੱਤੀ। ਸਰਕਾਰੀ ਅਫਸਰ ਹੋਣ ਕਰਕੇ ਖੂਨ ਪਚ ਗਿਆ। ਇਕ ਵਿਆਹ ਹੋਰ ਕੀਤਾ, ਤਿਸਦੇ ਘਰ ਬੀ ਇਕ ਬਾਲਕ ਜਨਮਿਆਂ, ਜਦ ਏਹ ਦੋ ਕੁ ਵਰਹੇ ਦਾ ਹੋਇਆ, ਤਦ ਇਸ ਨੂੰ ਕਿਸੇ ਕੰਮ ਕਾਬਲ ਜਾਣਾ ਪਿਆ। ਪਿੱਛੇ ਇਹ ਪੁੱਤ ਬੀ ਮਰ ਗਿਆ। ਇਸ ਨਵੀਂ ਵਹੁਟੀ ਨੂੰ ਪਹਿਲੀ ਸੌਂਕਣ ਦਾ ਹਾਲ ਮਲੂਮ ਸੀ ਤੇ ਦੂਜੀਆਂ ਸੌਂਕਣਾਂ ਵੈਰ ਕਰਦੀਆਂ ਸਨ। ਬੜਾ ਹੀ ਰੋਈ, ਪਰ ਰੋਇਆਂ ਕੀ ਬਣੇ? ਇਸਦੀ ਵੱਡੀ ਭੈਣ ਸੁਹਾਗਬਾਈ ਦੀ ਸਤ-ਸੰਗਣ ਸੀ। ਉਸਨੇ ਕਿਹਾ—ਭੈਣ! ਰੌਲਾ ਨਾ ਪਾ ਤੇ ਖਬਰ ਨਾ ਉਡਾ, ਦੋ ਘੜੀਆਂ ਸਾਹ ਲੈ ਤੇ ਮੈਂ ਇਕ ਸਿਆਣੀ ਨੂੰ ਲਿਆਉਂਦੀ ਹਾਂ। ਉਹ ਭੱਜਕੇ ਮਾਈ ਨੂੰ ਲੈ ਗਈ। ਸੁਹਾਗਬਾਈ ਨੇ ਸਾਰੀ ਵਿਥਿਆ ਸੁਣੀ ਤੇ ਬਹੁਤ ਸੋਚ ਸੋਚਕੇ ਕਿਹਾ—ਇਸ ਹੋਣੀ ਦਾ ਉਪ੍ਰਾਲਾ ਮੇਰੀ ਸਮਝ ਵਿੱਚ ਕੋਈ ਨਹੀਂ ਆਉਂਦਾ, ਇਹ ਸੁਣਕੇ ਤਾਂ ਉਸ ਤ੍ਰੀਮਤ ਨੂੰ ਗਸ਼ ਪੈ ਗਈ। ਸੁਹਾਗਬਾਈ ਕੋਲੋਂ ਉਸਦਾ ਦੁੱਖ ਡਿੱਠਾ ਨਾ ਜਾਵੇ। ਇਸ ਗੱਲ ਦੀ ਤਸੱਲੀ ਸੀ ਕਿ ਘਰ ਵਾਲੇ ਨੇ ਆਕੇ ਇਸ ਨੂੰ ਬੀ ਮਾਰ ਦੇਣਾ ਹੈ। ਮਾਈ ਬੜੀ

ਉਦਾਸ ਹੋਈ ਕਿ ਧ੍ਰਿੱਗ ਹੈ ਮੇਰੇ ਜਨਮ ਦੇ ਜੇ ਮੈਂ ਇਸਦੀ ਪ੍ਰਾਣ ਰਖ੍ਯਾ ਨਾਂ ਕਰ ਸਕਾਂ। ਇਨ੍ਹਾਂ ਫਿਕਰਾਂ ਵਿੱਚ ਹਾਂ ਉਸਨੂੰ ਕੁਛ ਸੁੱਝਿਆ ਅਰ ਕਿਹਾ-ਬਚੜੀ! ਵਾਹਿਗੁਰੂ ਸਹਾਈ ਹੋਵੇ, ਤੇਰੀ ਪ੍ਰਾਣ ਰੱਖ੍ਯਾ ਹੋ ਗਈ। ਇਹ ਮੁਰਦਾ ਬਾਲਕ ਮੇਰੀ ਝੋਲੀ ਪਾ ਤੇ ਭੈਣ ਅਪਣੀ ਨੂੰ ਮੇਰੇ ਨਾਲ ਭੇਜ. ਮੈਂ ਅਪਣਾ ਪਰਾਹੁਣਾ ਬਾਲ ਜੀਉਂਦਾ ਤੈਨੂੰ ਭੇਜ ਦੇਂਦੀ ਹਾਂ, ਤੂੰ ਸੱਤ ਕੁਸੱਤ ਕੁਝ ਨਾ ਆਖ ਤੇ ਨਿਰਬਾਹ ਚੁੱਪ ਦੇ ਆਸਰੇ ਕਰ ਲੈ, ਅਜੇ ਕਿਸੇ ਨੂੰ ਪਤਾ ਨਹੀਂ ਹੈ ਕਿ ਤੇਰਾ ਬਾਲ ਮਰਿਆ ਹੈ, ਸੋ ਤੈਨੂੰ ਕਦੇ ਕੋਈ ਪੁੱਛਣ ਨਹੀਂ ਲੱਗਾ, ਚੁਪਾਤੇ ਹੀ ਲੰਘ ਜਾਏਗੀ ਤੇ ਮੈਂ ਮੁਰਦਾ ਲੋਥ ਨੂੰ ਨਜਿੱਠ ਲਵਾਂਗੀ। ਦੋਵੇਂ ਭੈਣਾਂ ਇਹ ਤਜਾਗ, ਪਰਉਪਕਾਰ ਤੇ ਨਿਰਮੋਹ ਅਵਸਥਾ ਦੇਖ ਕੇ ਚਕ੍ਰਾ ਗਈਆਂ। ਸਤਸੰਗਣ ਨੇ ਹੱਥ ਜੋੜਕੇ ਕਿਹਾ-ਮਾਤਾ ਜੀ! ਆਪਦੀ ਕ੍ਰਿਪਾਲਤਾ ਦਾ ਧੰਨਜਵਾਦ ਹੈ, ਪਰ ਅਸਾਂ ਆਪ ਨਾਲ ਧ੍ਰੋਹ ਨਹੀਂ ਕਰਨਾ, ਸੱਜਣ ਬਾਂਹ ਦੇਵੇ ਬਾਂਹ ਨਹੀਂ ਨਿਗਲਣੀ। ਇਸਦੇ ਜੋ ਭਾ ਪਈ ਹੈ, ਕੱਟੇਗੀ। ਕਰਮਾਂ ਦੇ ਭੋਗ ਹਨ, ਸੋ ਭੋਗਣੇ ਪੈਣੇ ਹਨ। ਆਪ ਇਹ ਗੱਲ ਫੇਰ

ਨਾਂ ਕਹਣੀ। ਸੁਹਾਗਬਾਈ ਨੇ ਹੱਸ ਕੇ ਕਿਹਾ—
ਮੇਰਾ ਪੁੱਤ੍ਰ ਮੇਰਾ ਨਹੀਂ ਹੈ, ਉਹ ਸਤਿਗੁਰਾਂ ਦਾ
ਸਿੱਖ ਮੇਰੇ ਘਰ ਪਰਾਹੁਣਾ ਹੈ। ਪਰਾਹੁਣੇ ਨੂੰ
ਤੋਰਿਆਂ ਸੁਰਖਰੋਈ ਹੁੰਦੀ ਹੈ। ਜੇ ਮੈਂ ਉਸਨੂੰ
ਆਪਣਾ ਕਰਕੇ ਜਾਣਾਂ ਤਦ ਦੀਨ ਦੁਨੀ ਦੀ
ਦੇਣਦਾਰ ਹਾਂ, ਕਿਉਂਕਿ ਸਤਗੁਰਾਂ ਦੀਆਗਜਾ
ਭਗ ਕਰਦੀ ਹਾਂ। ਤੇ ਜੇ ਹੁਣ ਉਸ ਪੁੱਤ੍ਰ ਦੇ
ਦਿੱਤਿਆਂ ਇਕ ਜਿੰਦ ਬਚਦੀ ਹੈ ਤਦ ਇਸਤੋਂ
ਚੰਗਾ ਸਮਾਂ ਗੁਰਾਂ ਦੀ ਆਗਿਆ ਪਾਲਨ ਦਾ
ਹੋਰ ਕੇਹੜਾ ਮਿਲਨਾ ਹੈ ? ਮੇਰੀ ਤਾਂ ਦੇਹ ਬੀ
ਆਪਨੀ ਨਹੀਂ ਤੇ ਫੇਰ ਪੁੱਤ ਦੇਹ ਦਾ ਜਾਂ ਮੇਰਾ
ਕਿਧਰੋਂ ਹੋ ਗਿਆ ? ਅਗੇ ਪਤੀ ਜੀ ਚਲ ਬਸੇ
ਹਨ, ਮੈਂ ਕੀ ਕਰ ਲਿਆ ਹੈ ? ਜੇ ਮੇਰੇ ਹੁੰਦੇ
ਤਦ ਮੇਰੇ ਪਾਸ ਨਾਂ ਰਹਿੰਦੇ?ਇਸੇਤਰਾਂ ਜੇ ਏਹ
ਮਰ ਜਾਏ ਤਦ ਮੈਂ ਕੀ ਕਰਨਾ ਹੈ। ਮਰ ਕੇ
ਜਦ ਓਪਰਾ ਹੋ ਸਕਦਾ ਹੈ, ਤਦ ਜੀਉਂਦਿਆਂ
ਓਪਰਾ ਕਰ ਦੇਣਾ ਤੇ ਜਾਣ ਲੈਣਾ ਕੀਹ
ਵਿਖੇਪਦਾਇਕ ਹੋਇਆ ? ਇਸ ਲਈ ਮੇਰੀ
ਵਲੋਂ ਬਾਲਕ ਹਾਜ਼ਰ ਹੈ, ਤੁਸੀਂ ਰਤਾ ਚਿੰਤਾ
ਨਾ ਕਰੋ ! ਮੈਂ ਦੇਕੇ ਪ੍ਰਸੰਨ ਹੋਵਾਂਗੀ, ਰੰਜ ਨਾ
ਰਖਾਂਗੀ, ਕਦੇ ਮਨ ਵਿਚ ਨਾ ਲਿਆਵਾਂਗੀ

ਕਿ ਮੇਰੀ ਸਤਸੰਗਣ ਭੈਣ ਪੁੱਤਰ ਖੋਹਕੇ ਲੈ ਗਈ ਹੈ। ਸਗੋਂ ਸ਼ੁਕਰ ਕਰਾਂਗੀ ਕਿ ਮੇਰੀ ਭੈਣ ਨੇ ਮੈਨੂੰ ਸੁਰਖਰੂ ਕੀਤਾ॥

ਗੱਲ ਕੀ ਕੁਝ ਸੰਬਾਦ ਦੇ ਮਗਰੋਂ ਇਹੋ ਫੈਸਲਾ ਹੋਇਆ। ਮੁਰਦਾ ਬਾਲ ਝੋਲੀ ਪਾਕੇ ਲੈ ਗਈ, ਜਿਊਂਦਾ ਘੱਲ ਦਿੱਤਾ! ਉਧਰ ਦਿਨ ਚੜ੍ਹੇ ਸਤਸੰਗਣਾਂ ਨੂੰ ਸੱਦਕੇ ਬਾਲਕ ਬੀ ਦਾਹ ਕਰ ਦਿੱਤਾ, ਪਰ ਕਿਸੇ ਨੂੰ ਕੁਝ ਨਹੀਂ ਕਿਹਾ। ਜੇ ਕਿਸੇ ਨੇ ਕਿਹਾ—ਤੁਹਾਡਾ ਬਾਲਕਮਰ ਗਿਆ, ਕੁਝ ਉੱਤ੍ਰ ਨਹੀਂ ਦਿਤਾ। ਇਸਦੀ ਚੁੱਪ ਦੇ ਕਾਰਣ ਕੋਈ ਜ਼ੋਰ ਬੀ ਨਹੀਂ ਪਾ ਸਕਦਾ ਸੀ। ਜੇ ਕਿਤੇ ਬਹੁਤ ਖਿੱਚ ਪਈ ਤਾਂ ਇੰਨਾਂ ਕਹਣਾ--ਬਾਲਕ ਮੋਇਆ ਨਹੀਂ, ਮਾਤਾ ਵਟਾ ਗਿਆ ਹੈ ਜੋ ਦਾਹਿਆ ਸੀ ਸੋ ਓਪਰਾ ਸੀ।

ਇਸਦੀ ਅਦੁਤੀ ਸੇਵਾ ਤੇ ਕੁਰਬਾਨੀ ਦਾ ਉਧਰ ਬਾਲਕ ਦੀ ਮਾਤਾ ਪਰ ਐਸਾ ਅਸਰ ਪਿਆ ਕਿ ਸੰਸਾਰ ਤੇ ਸੰਸਾਰਕ ਇੱਛਾਂ ਵੱਲੋਂ ਮੂੰਹ ਮੁੜ ਗਿਆ ਅਰ ਉਸ ਚੀਜ਼ ਦੀ ਭਾਲ ਵਿਚ ਲੱਗੀ ਜਿਸਦੇ ਕਾਰਨ ਓਹ ਸੋਚਦੀ ਸੀ ਕਿ ਸੁਹਾਗਬਾਈ ਐਡੀ ਪਰਉਪਕਾਰਣ

ਹੋ ਗਈ ਹੈ। ਸੁਹਾਗਬਾਈ ਦੀ ਸੰਗਤ ਕੀਤੀ, ਰੰਗਤ ਬਦਲ ਗਈ । ਸਤਸੰਗਣਾਂ ਦੇ ਪਿੜ ਵਿੱਚ ਥਾਂ ਲੱਭ ਗਈ। ਬਾਲਕ ਸਤਸੰਗਣ ਮਾਤਾ ਦਾ ਦੁਧ ਪੀਂਦਾ ਕੁਸੰਗਣ ਦਾ ਦੁਧ ਚੁੰਗਣ ਜਾ ਪਿਆ ਸੀ, ਸੋ ਉਹ ਦੁਧ ਭੀ ਸਤਸੰਗਤ ਦੇ ਪ੍ਰਤਾਪ ਸੋਰ ਗਿਆ॥

ਸਮਾਂ ਪਾਕੇ ਉਸਦਾ ਪਤੀ ਭੀ ਆ ਗਿਆ। ਬਾਲਕ ਨੂੰ ਪਛਾਣ ਨ ਸਕਿਆ ਕਿ ਓਪਰਾ ਹੈ, ਆਪਣਾ ਜਾਣਕੇ ਹੀ ਹਿਤ ਕਰਨ ਲੱਗ ਪਿਆ । ਇਸ ਵਹੁਟੀ ਦੀ ਰਹਤ ਬਹਤ ਬਦਲੀ ਹੋਈ ਸੀ। ਉਸਦਾ ਆਦਰ ਤੇ ਸਤਕਾਰ ਬੈਠਣ ਉੱਠਣ ਦਾ ਸ਼ਊਰ ਐਸਾ ਸੁੰਦਰ ਹੋ ਗਿਆ ਸੀ ਕਿ ਇਸਦਾ ਉਸ ਨਾਲ ਪਜਾਰ ਵਧ ਗਿਆ, ਅਰ ਵਹੁਟੀ ਦੇ ਦਿਲੋਂ ਬੀ ਪਤੀ ਦਾ ਡਰ ਦੂਰ ਹੋਕੇ ਪਿਆਰ ਪੈਦਾ ਹੋ ਗਿਆ। ਇਕ ਦਿਨ ਬੈਠੇ ਹਿਤ ਦੀਆਂ ਬਾਤਾਂ ਹੁੰਦੇ ੨ ਪਰਮਾਰਥ ਦੀ ਅਜੇ ਅੱਲ੍ਹੜ ਤ੍ਰੀਮਤ ਨੇ ਸਤਸੰਗੀਆਂ ਦੀਮਹਿਮਾਂਕਰਦੇ ਕਰਦੇ ਬਾਲਕ ਦਾ ਹਾਲ ਭੀ ਕਹ ਸੁਣਾਇਆ। ਇਹ ਸੁਣਕੇ ਉਸਦਾ ਰੰਗ ਪਲਟਿਆ, ਕਰੋਧ ਚੜ੍ਹ ਗਿਆ, ਦੋਚਾਰ ਵਹੁਟੀ ਨੂੰ ਲਾਈਆਂ ਤੇ ਤਲਵਾਰ

ਲੈਕੇ ਸੁਹਾਗਬਾਈ ਦੇ ਘਰ ਪਹੁੰਚਾ। ਓਹ ਉੱਪਰ ਬੈਠੀ ਰਹੁਰਾਸ ਦਾ ਪਾਠ ਕਰ ਰਹੀ ਸੀ, ਹੇਠਲਾ ਬੂਹਾ ਢੋਇਆ ਹੋਇਆ ਸੀ, ਇਸਨੂੰ ਖੋਲ੍ਹਕੇ ਰਪ ਰਪ ਕਰਦਾ ਉੱਪਰ ਚੜ੍ਹ ਗਿਆ। ਧੁਰ ਛੱਤ ਤੇ ਰੌਂਸ ਪਰ ਦੈਵੀ ਚਿਹਰੇ ਵਾਲੀ ਇਸਤ੍ਰੀ ਪਾਠ ਕਰ ਰਹੀ ਸੀ, ਉਸਨੂੰ ਦੇਖਕੇ ਬੋਲਿਆ "ਤੇਰਾ ਨਾਮ ਸੁਹਾਗਬਾਈ ਹੈ?" ਉਸਨੇ ਹੱਥ ਜੋੜਕੇ ਸਿਰ ਨਿਵਾਇਆ। ਫੇਰ ਤਲਵਾਰ ਧੂਕੇ ਬੋਲਿਆ—ਸੱਚ ਦਸ ਨਹੀਂ ਸਿਰ ਲਾਹੁੰਦਾ ਹਾਂ?

ਸੁਹਾਗਬਾਈ—ਤਲਵਾਰ ਦੇ ਭੈ ਨਾਲ ਸੱਚ ਕਿਉਂ ਪੁੱਛਦੇ ਹੋ? ਸੱਚ ਸਦਾ ਨਿਰਭੈ ਵਰਤਦਾ ਹੈ, ਡਰ ਨਾਲ ਛਲ ਤੇ ਝੂਠ ਵਧਦਾ ਹੈ।

ਡੂਗਰ ਉਸਦੀ ਨਿਰਭੈਤਾ ਤੇ ਧੀਰਜ ਤੋਂ ਐਉਂ ਘਟਿਆ, ਜਿਸਤਰਾਂ ਜ਼ੋਰ ਦੀ ਆਉਂਦੀ ਛੱਲ ਪੱਥਰ ਨਾਲ ਟਕਰਾਕੇ ਪਿੱਛੇ ਹਟਦੀ ਹੈ, ਪਰ ਢੀਠਤਾ ਦੇ ਮਾਰੇ ਫੇਰ ਬੋਲਿਆ:—

ਛੇਤੀ ਦੱਸ, ਨਹੀਂ ਮਾਰਦਾ ਹਾਂ?

ਮਾਈ ਨੇ ਗਿੱਚੀ ਨੀਵੀਂ ਕਰਕੇ ਕਿਹਾ—ਜੇ ਜਿੰਦ ਲੈਣੀ ਹੈ ਤਾਂ ਹਾਜ਼ਰ ਹੈ। ਜੇ ਸੱਚ ਪੁੱਛਣਾ

ਹੈ ਤਦ ਤਲਵਾਰ ਮਿਆਨ ਕਰਕੇ ਬੈਠ ਜਾਓ, ਜੋ ਚਾਹੇ ਸੱਚ ਸੱਚ ਸੁਣੋਂ।

ਡੂਗਰ ਦਾ ਹੋਰ ਚਿਤ ਡੁੱਲ੍ਹਿਆ, ਅਰ ਤੀਵੀਂ ਦਾ ਧੀਰਜ ਦੇਖਕੇ ਹਰਾਨਿਆਂ। ਦੋ ਚਾਰ ਨਿੱਕੇ ੨ ਮਹਿੱਟਰ ਬਾਲ ਜਿਨ੍ਹਾਂ ਨੂੰ ਮਾਈ ਪਾਲਦੀ ਹੁੰਦੀ ਸੀ, ਪਰੇ ਖੇਡ ਰਹੇ ਸਨ; ਓਹ ਤਲਵਾਰ ਵੇਖ ਮਾਈ ਦੇ ਗਲੇ ਆ ਚਬੜੇ। ਇਹ ਦੇਖਕੇ ਡੂਗਰ ਦੀ ਤਲਵਾਰ ਢਿਲਕ ਪਈ ਅਰ ਮਿਆਨ ਵਿੱਚ ਜਾ ਲੁਕੀ। ਹੁਣ ਮਾਈ ਨੇ ਮੂੜ੍ਹਾ ਦੇਕੇ ਕਿਹਾ-ਭ੍ਰਾਤਾ ਜੀ! ਬੈਠੋ, ਅਰ ਅਪਨੀ ਦਾਸੀ ਭੈਣ ਨੂੰ ਹੁਕਮ ਕਰੋ।

ਡੂਗਰ-(ਗਾਲ੍ਹ ਦੇਕੇ) ਤੂੰ ਮੇਰੇ ਪੁੱਤ੍ਰ ਨਾਲ ਪੁਤ੍ਰ ਕਿਉਂ ਵਟਾਇਆ?

ਮਾਈ-ਭੁੱਲ ਗਈ, ਖਿਮਾਂ ਕਰੋ, ਮੈਂ ਮੋਇਆ ਪੁਤ ਲੈਕੇ ਜੀਉਂਦਾ ਦਿੱਤਾ ਸੀ। ਇਸ ਵਿੱਚ ਇਹ ਤੱਕਿਆ ਸੀ ਕਿ ਤੁਹਾਡਾ ਲਾਭ ਹੋਵੇ ਤੇ ਜੇ ਹਾਨੀ ਹੋਈ ਹੈ ਤਦ ਮੈਂ ਭੁੱਲੀ।

ਡੂਗਰ-(ਝਿਜਕ ਕੇ) ਹਾਨੀ ਜਿਹੀ ਹਾਨੀ, ਮੇਰੇ ਐਸੇ ਉੱਚੇ ਘਰਾਣੇ ਵਿੱਚ ਕਮੀਨਾ

ਜਾ ਵੜਿਆ।

ਮਾਈ-ਸੱਚ ਹੈ, ਇਹ ਗੱਲ ਮੈਨੂੰ ਉਸ ਵੇਲੇ ਫੁਰੀ ਨਹੀਂ ਸੀ। ਅਜੇ ਡੁੱਲ੍ਹੇ ਬੇਰਾਂ ਦਾ ਕੀ ਗਿਆ ਹੈ, ਮੋੜ ਘੱਲੋ ?

ਡੂਗਰ-(ਦੰਦੀ ਕ੍ਰੀਚਕੇ) ਕੀ ਕਰਾਂ, ਬੜਾ ਕਰੋਧ ਆਉਂਦਾ ਹੈ। ਤ੍ਰੀਮਤਾਂ ਬੜੀਆਂ ਚਾਲੇ ਹੱਥੀਆਂ ਹੁੰਦੀਆਂ ਹਨ।

ਮਾਈ-ਸੱਚ ਹੈ, ਪਰ ਧੰਨ ਮਰਦ ਹਨ ਜੋ ਨਿਕਾਰੀਆਂ ਨੂੰ ਲੜ ਲਾਕੇ ਫੇਰ ਬੀ ਕੱਜ ਲੈਂਦੇ ਹਨ।

ਡੂਗਰ-ਫੇਰ ਹੁਣ ਕੀ ਬਣੇ ?

ਮਾਈ-ਜੋ ਆਪ ਨੂੰ ਭਾਵੇ।

ਡੂਗਰ-ਵਹੁਟੀ ਨੂੰ ਤਾਂ ਮੈਂ ਅਜ ਮਾਰ ਸੁੱਟਣਾ ਹੈ।

ਮਾਈ-ਇਸ ਕਰਕੇ ਕਿ ਅਗਲਾ ਖ਼ੂਨ ਪਚ ਗਿਆ ਹੈ, ਅਰ ਧੀਆਂ ਗਰੀਬ ਘਰਾਂ ਦੀਆਂ ਹਨ ਕਿ ਕੁਝ ਹੋਰ ਬੀ ?

ਇਹ ਸੁਣਕੇ ਡੂਗਰ ਦੀ ਖਾਨਿਓਂ ਗਈ। ਜਾਣਿਆਂ ਕਿ ਮੇਰਾ ਭੇਤ ਖੁੱਲ ਗਿਆ ਹੈ, ਅਰ ਇਹ ਮਾਈ ਦੀਵਾਨਾਂ ਦੇ ਘਰ ਤੱਕ ਪਹੁੰਚ ਰੱਖਦੀ ਹੈ, ਕਿਤੇ ਐਸਾ ਨਾ ਹੋਵੇ ਕਿ ਅਗਲੀ

ਪਿਛਲੀ ਸਾਰੀ ਪਤ ਜਾਵੇ । ਇਹੋ ਜਿਹੇ ਡਰਾਂ ਨਾਲ ਸੁਰ ਬਦਲੀ ਤੇ ਕੁਝ ਹੋਸ਼ ਆਈ ।

ਡੂਗਰ–ਮਾਈ ! ਤੇਰੇ ਧੀਰਜ ਅਰ ਨਿਰਭੈਤਾ ਦਾ ਕੀ ਕਾਰਨ ਹੈ ?

ਮਾਈ–ਸੱਚ ।

ਡੂਗਰ–ਮੈਨੂੰ ਦੱਸੋ ਹੁਣ ਕੀ ਕਰਾਂ ?

ਮਾਈ–ਸੱਚ ਨੂੰ ਧਾਰਨ ਕਰੋ ।

ਡੂਗਰ–ਮੈਂ ਝੂਠ ਕਿਸਦੇ ਨਾਲ ਵਰਤਿਆ ਹੈ ?

ਮਾਈ–ਆਪਣੇ ਆਪ ਨਾਲ ।

ਡੂਗਰ–ਓਹ ਕਿਸਤਰਾਂ ?

ਮਾਈ–ਤੂੰ ਜੋ ਆਪਣੇ ਆਪਨੂੰ ਸੂਰਮਾਂ ਮੰਨਿਆਂ ਹੋਇਆ ਹੈ ਅਰ ਫੇਰ ਨਿਰਬਲ ਨਾਰ ਦਾ ਖੂਨ ਕੀਤਾ ਹੈ, ਇਹ ਝੂਠ ਹੈ । ਤੂੰ ਅਪਨੇ ਆਪਨੂੰ ਡੂਗਰ ਮੰਨਿਆਂ ਹੈ ਅਰ ਮਿੱਝ ਮਾਸ ਦੀ ਦੇਹ ਜਾਣਿਆਂ ਹੈ, ਤੂੰ ਏਹ ਨਹੀਂ ਹੈਂ । ਡੂਗਰ ਨਾਮ ਸਤ ਨਹੀਂ, ਤੇਰਾ ਰੂਪ ਮਿੱਝ ਮਾਸ ਨਹੀਂ, ਏਹ ਮਿੱਝ ਮਾਸ ਦੀ ਦੇਹ ਰਾਤ ਮੁਰਦੇ ਵਾਂਗ ਪਈ ਰੈਂਹਦੀ ਹੈ, ਤੂੰ ਸੁਪਨੇ ਵਿਚ ਖਾਂਦਾ ਪੀਂਦਾ ਮਾਰੀਦਾ ਫਿਰਦਾ ਹੈਂ ਤੇ ਤੂੰ ਦੇਹ ਨਹੀਂ, ਏਹ ਤੇਰੀ ਝੂਠੀ ਮਨੌਤ

ਆਪਨੇ ਆਪ ਨਾਲ ਝੂਠ ਤੇ ਕਪਟ ਹੈ। ਤੂੰ ਆਪਨੇ ਆਪ ਨੂੰ ਵੱਡੀ ਕੁਲ਼ ਵਾਲਾ ਜਾਤਾ ਹੈ, ਜੇ ਛੋਟਾ ਹੁੰਦਾ ਗੁਆਚ ਜਾਂਦੋਂ ਤੇ ਚੂਹੜਿਆਂ ਦੇ ਘਰ ਪਲਦੋਂ ਤਦ ਆਪਨੇ ਆਪਨੂੰ ਨੀਚ ਜਾਣਦੋਂ, ਜੇ ਪੰਡਤਾਂ ਦੇ ਪਲਦੋਂ ਤਾਂ ਹੋਰ ਊਚ ਜਾਣਦੋਂ, ਤਾਂਤੇ ਊਚਤਾ ਨੀਚਤਾ ਸਤ ਪਦਾਰਥ ਨਹੀਂ, ਕੇਵਲ ਮਨੌਤ ਹੈ। ਤੂੰ ਓਹੋ ਦਾ ਓਹੋ ਸੈਂ, ਜਾਤ ਭੇਦ ਤੇਰੇ ਵਿੱਚ ਨਹੀਂ, ਤੇਰੇ ਵੇਸ ਵਿਚ ਸੀ, ਤਾਂਤੇ ਜਿਸਨੇ ਅਪਨੇ ਆਪਨੂੰ ਜਾਤ ਰਹਤ ਹੋਕੇ ਜਾਤ ਵਾਲਾ ਮੰਨਿਆਂ, ਉਸ ਆਪਨੇ ਆਪ ਨਾਲ ਝੂਠ ਕਮਾਇਆ ਹੈ। ਤੂੰ ਜੋ ਕੁਝ ਹੈਂ ਕ੍ਰੋਧਾਦਿ ਵਿਕਾਰਾਂ ਤੋਂ ਰਹਤ ਹੈਂ, ਕ੍ਰੋਧ ਤੂੰ ਨਹੀਂ ਹੈਂ, ਕ੍ਰੋਧ ਚੰਡਾਲ ਹੈ ਅਤੇ ਇਸ ਚੰਡਾਲ਼ ਨਾਲ ਅਭੇਦ ਹੋਕੇ ਮੈਨੂੰ ਮਾਰਨ ਆਯਾ ਹੈਂ। ਤੇਰਾ ਅਪਨਾ ਆਪ ਤੈਨੂੰ ਦੱਸਦਾ ਸੀ ਕਿ ਇਹ ਮਾੜਾ ਕੰਮ ਹੈ, ਪਰ ਕ੍ਰੋਧ ਦੇ ਹੱਥ ਚੜ੍ਹਕੇ ਤੂੰ ਅਪਨੇ ਆਪ ਦਾ ਸੱਚਾ ਮਿੱਤ੍ਰ ਨਹੀਂ ਰਿਹਾ। ਤੂੰ ਕੀ ਸਮਝਦਾ ਹੈਂ ਕਿ ਇਹ ਤੇਰੀ ਤਲਵਾਰ ਫੜਨ ਵਾਲੀ ਦੇਹ ਸਦਾ ਰਹੇਗੀ? ਕਿਆ ਇਹ ਮਿੱਟੀ ਵਿਚ ਨਹੀਂ ਰਲੇਗੀ ? ਕਿਆ ਤੇਰੇ ਪਿਤਾ ਪਿਤਾਮਾ ਤੇਰੇ ਵਰਗੇ ਨਹੀਂ ਸਨ ? ਹੁਣ

ਉਹ ਕਿੱਥੇ ਹਨ ? ਤੂੰ ਚੰਗੀ ਤਰਾਂ ਜਾਣਦਾ ਹੈਂ ਕਿ ਉਹ ਮਰ ਗਏ ਹਨ ਤੇ ਤੂੰ ਮਰ ਜਾਵੇਂਗਾ, ਪਰ ਕੰਮ ਉਹ ਕਰਦਾ ਹੈਂ ਜੋ ਦੱਸਦੇ ਹਨ ਕਿ ਤੂੰ ਆਪਣੇ ਆਪ ਨੂੰ ਮਰਨ ਵਾਲਾ ਨਹੀਂ ਜਾਣਦਾ। ਕੀ ਇਹ ਅਪਨੇ ਆਪ ਨਾਲ ਝੂਠ ਨਹੀਂ ਹੈ ਤਾਂ ਕੀ ਹੈ ?

ਏਹ ਬਚਨ ਸੁਣਕੇ ਘਬਰਾਇਆ। ਮਾਨ ਦੇ ਨਸ਼ੇ ਵਿੱਚ ਟੋਟ ਪੈਦਾ ਹੋਈ, ਗੁਰਮੁਖ ਮੁਖੜੇ ਦੇ ਵਿੰਨ੍ਹਵੇਂ ਬਚਨਾਂ ਨੇ ਫੱਟ ਮਾਰਿਆ। ਮਾਯਾ ਵਿਚ ਜੇਹੜਾ ਟਿਕਾਉ ਸੀ ਹਿੱਲ ਖਲੋਤਾ, ਮੈਲ ਦਾ ਥਰ ਤ੍ਰੇੜੋ ਤ੍ਰੇੜ ਹੋ ਗਿਆ, ਪਰ ਹਠ ਤੇ ਢੀਠਤਾ ਅਜੇ ਖਲੋਤੇ ਸਨ, ਕੁਝ ਚਿਰ ਮੂੰਹ ਨੀਵਾਂ ਪਾਕੇ ਫੇਰ ਬੋਲਿਆ:-ਇਸਤ੍ਰੀ ਹੋਕੇ ਤਲਵਾਰ ਦੇ ਸਾਮ੍ਹਣੇ ਨਾ ਡਰਨਾ, ਅਰ ਅਡੋਲ ਬੈਠੇ ਰਹਣਾਂ ਇਸਦਾ ਕੀ ਕਾਰਣ ਹੈ ?

ਮਾਈ--ਸਰੀਰ ਅਨਿੱਤ ਹੈ, ਆਤਮਾ ਨਿਤ ਹੈ; ਅਨਿੱਤ ਵੱਲੋਂ ਮੂੰਹ ਮੋੜ ਲਿਆ ਹੈ, ਨਿੱਤ ਵਿੱਚ ਇਸਥਿਤੀ ਕੀਤੀ ਹੈ। ਅਨਿਤ ਦੇ ਰਹਣ ਦਾ ਮੋਹ ਤੇ ਨਾਸ ਹੋਣ ਦਾ ਭੈ, ਦੋਵੇਂ ਚੁਕ ਗਏ, ਇਸ ਕਰਕੇ ਨਿਰਭੈਤਾ ਹੋ ਗਈ ਹੈ। ਤੁਸੀ ਬੜਾ ਕਰਦੇ ਸਰੀਰ ਨੂੰ ਮਾਰਦੇ,

ਸਰੀਰ ਅਨਿੱਤ ਹੈ, ਇਸਨੇ ਮਰਨਾ ਹੀ ਹੈ। ਆਤਮਾ ਅਵਿਨਾਸ਼ੀ ਹੈ, ਤੁਹਾਡੀ ਤਲਵਾਰ ਉਸਨੂੰ ਘਾਉ ਨਹੀਂ ਕਰ ਸਕਦੀ।

ਡੂਗਰ–ਤੁਹਾਨੂੰ ਅਨਿੱਤ ਨਾਲ ਮੋਹ ਕਿਉਂ ਟੁੱਟ ਗਿਆ ?

ਮਾਈ–ਅਨਿਤ ਵਿਕਾਰੀ ਹੈ, ਕੀੜੀ ਤੋਂ ਲੈਕੇ ਸੁਰਗ ਦੇ ਭੋਗਾਂ ਤਕ ਨਾਸਮਾਨ ਤੇ ਵਿਕਾਰੀ ਹਨ, ਇਸ ਕਰਕੇ ਸਰਬੱਤ ਤੋਂ ਹੱਥ ਧੋਤੇ ਹਨ।

ਡੂਗਰ–ਮੇਰੀ ਵਹੁਟੀਨੂੰਪੁੱਤ ਕਿਉਂ ਦਿੱਤਾ?

ਮਾਈ--ਕਿਉਂਕਿ ਉਹ ਬੀ ਅਨਿੱਤ ਸੀ, ਮੇਰਾ ਨਹੀਂ ਸੀ, ਮੇਰੇ ਵਾਸਤੇ ਉਸਦਾ ਹੋਣਾਂ ਨਾ ਹੋਣਾਂ ਬਰਾਬਰ ਸੀ, ਪਰ ਤੇਰੀ ਇਸਤ੍ਰੀ ਵਾਸਤੇ ਉਸਦਾ ਹੋਣਾਂ ਉਸਦੀ ਜ਼ਿੰਦਗੀ, ਇੱਜ਼ਤ, ਮਾਨ ਤੇ ਮੌਜਾਂ ਦਾ ਦਾਤਾ ਸੀ। ਇਸ ਕਰਕੇ ਮੈਂ ਤਿਆਗ ਕੀਤਾ ਤੇ ਉਨ੍ਹਾਂ ਨੇ ਗ੍ਰਹਣ ਕੀਤਾ, ਇਹ ਕਾਰਣ ਸੀ। ਇਸ ਦੇ ਮਗਰੋਂ ਤੇਰੀ ਇਸਤ੍ਰੀ ਨੇ ਬੀ ਸਤਸੰਗ ਕੀਤਾ, ਓਹ ਸੱਚ ਦੀ ਪਿਆਰੀ ਹੋ ਗਈ ਜੇ ਤੁਹਾਡੇ ਪਾਸ ਸਚ ਨਾ ਬੋਲਦੀ, ਝੂਠ ਹੀ ਰਖਦੀ ਕਿ ਇਹ ਬਾਲਕ ਤੁਹਾਡਾ ਹੈ, ਤਦ ਤੁਸੀ ਉਸ

ਪੁਰ ਪ੍ਰਸੰਨ ਰੋਹਦੇ । ਜਿੱਕੁਰ ਗੋਹੇ ਦੇ ਕੀੜੇ ਦਾ ਗੋਹੇ ਨਾਲ ਪਜਾਰ ਹੁੰਦਾ ਹੈ, ਇਸੀ ਤਰਾਂ ਝੂਠ ਦੇ ਜੀਵਾਂ ਦਾ ਝੂਠ ਨਾਲ ਮੋਹ ਹੁੰਦਾ ਹੈ । ਜਿੱਕੁਰ ਗੋਹੇ ਦਾ ਕੀੜਾ ਖੁਸ਼ਬੋ ਵਿਚ ਮਰ ਜਾਂਦਾ ਹੈ, ਉਸੇ ਤਰਾਂ ਤੁਸੀ ਝੂਠ ਦੇ ਜੀਵ ਅਪਨੀ ਇਸਤ੍ਰੀ ਦੇ ਸੱਚ ਵਿਚ ਪ੍ਰਜੁਲਤ ਹੋ ਗਏ, ਅਰ ਤਲਵਾਰ ਲੈਕੇ ਸੱਚ ਦੀ ਸਰਨ ਪਿਆਂ ਨੂੰ ਮਾਰਣ ਚੱਲੇ, ਪਰ ਸੱਚ ਨੇ ਤੁਹਾਡੀ ਤਲਵਾਰ ਖੁੰਡੀ ਤੇ ਹੌਸਲਾ ਸ਼ਰਮਿੰਦਾ ਕਰ ਦਿਤਾ । ਹੁਣ ਹਠ ਦੇ ਮਾਰੇ ਜ਼ਿਦ ਭਾਵੇਂ ਕਰੋ, ਪਰ ਅਪਨੀ ਭੁੱਲ ਨੂੰ ਲਖ ਗਏ ਹੋ।

ਡੂਗਰ—ਇਹ ਸੱਚ ਹੈ, ਪਰ ਮੈਂ ਸੱਚ ਕਿੱਥੋਂ ਸਿੱਖਾਂ ?

ਮਾਈ—ਸਤਸੰਗ ਕਰੋ ।

ਡੂਗਰ—ਕਿਸਦਾ ਕਰਾਂ ?

ਮਾਈ—ਆਪਨੀ ਇਸਤ੍ਰੀ ਦਾ ।

ਡੂਗਰ—ਸੱਚ ਕਿ ਮਖੌਲ ?

ਮਾਈ—ਸੱਚ, ਮੇਰਾ ਆਪਦਾ ਹਾਸਾ ਕਿਸੇ ਤਰਾਂ ਨਹੀਂ ਬਨਦਾ ।

ਡੂਗਰ—( ਖਿਸਿਆ ਕੇ ) ਮਾਈ ਜੀ ਮੈਂ ਭੁੱਲਾ ।

ਮਾਈ—ਵੀਰ ਜੀ! ਮੈਂ ਭੁੱਲੀ। ਮੇਰੇ ਕਾਰਨ ਆਪਨੂੰ ਬਹੁਤ ਖੇਚਲ ਹੋਈ।

ਡੂਗਰ—ਛੇਤੀ ਨਾਲ ਮਾਈ ਦੇ ਪੈਰਾਂ ਨੂੰ ਹੱਥ ਲਾਉਂਦਾ ਰਪ ਰਪ ਕਰਦਾ ਹੇਠਾਂ ਉਤਰ ਗਿਆ।

ਖਿਮਾ ਗਹੀ ਪ੍ਰਭਿ ਸੀਲ ਸੰਤੋਖੰ ॥
ਰੋਗ ਨ ਬਿਆਪੈ ਨਾ ਜਮੁ ਦੋਖੰ॥ [ਗਉੜੀ ਮ: ੧

—੦—

## ੧੦.

ਹਉ ਜਾਇ ਪੁਛਾ ਸੁਹਾਗ ਸੁਹਾਗਣਿ ਤੁਸੀ ਕਿਉ
ਪਾਇਅੜਾ ਪ੍ਰਭੁ ਮੇਰਾ ॥ ਮੈ ਉਪਰਿ ਨਦਰਿ ਕਰੀ
ਪਿਰ ਸਾਚੈ ਮੈ ਛੋਡਿਅੜਾ ਮੇਰਾ ਤੇਰਾ ॥
ਮਨੁ ਤਨੁ ਜੀਉ ਕਰਹੁ ਹਰਿ ਪ੍ਰਭ ਕਾ ਇਤੁ ਮਾਰਗਿ
ਭੈਣੇ ਮਿਲੀਐ ॥ ਆਪਨੜਾ ਪ੍ਰਭੁ ਨਦਰਿ ਕਰਿ ਦੇਖੈ
ਨਾਨਕ ਜੋਤਿ ਜੋਤੀ ਰਲੀਐ ॥

ਇਸਤੋਂ ਚੌਥੇ ਦਿਨ ਮਾਈ ਸੁਹਾਗ ਬਾਈ ਸਵੇ। ਸਾਰ ਭਜਨ ਕਰਦੀ ਬੈਠੀ ਸੀ ਕਿ ਇਕ ਸਿੱਖ ਦੇ ਦਰਸ਼ਨ ਹੋਏ, ਜਿਸਨੇ ਕਿਹਾ ਕਿ ਬੀਬੀ! ਤੁਸੀ ਗੋਇੰਦਵਾਲ ਕਿਉਂ ਨਹੀਂ ਜਾਂਦੇ ਸਤਿਗੁਰ ਯਾਦ ਕਰਦੇ ਹਨ ?

ਮਾਈ ਨੇ ਅੱਖ ਖੋਲ੍ਹੀ ਤਦ ਕੋਈ ਸਿਖ ਖੜ੍ਹਾ ਨਹੀਂ,ਪਰ ਚਿੱਤ ਨੂੰ ਜਾਣ ਦੀ ਖਿੱਚ ਤੀਬ੍ਰ ਲਗ ਗਈ, ਸਰੀਰ ਬੇਵਸ ਹੋ ਗਿਆ। ਨੇਤ੍ਰਾਂ ਨੇ ਬਰਖਾ ਕੀਤੀ, ਇਸੇ ਦਸ਼ਾ ਵਿਚ ਫੇਰ ਲਜਤਾ ਜੈਸੀ ਛਾ ਗਈ, ਫੇਰ ਉਹੋ ਸਿੱਖ ਉਹੋ ਸਨੇਹਾ ਦੇਂਦਾ ਦਿੱਸਿਆ। ਮਾਈ ਪਾਸੋਂ ਹੁਣ ਰਿਹਾ ਨਾ ਗਿਆ, ਉਸੇ ਦਿਨ ਕੂਚ ਦੀ ਤਿਆਰੀ ਕੀਤੀ ਤੇ ਰਾਤ ਤੱਕ ਬਹਿਲ ਵਿਚ ਬੈਠਕੇ ਬਾਰਾਂ ਕੋਹ ਪੈਂਡਾ ਮੁਕਾ ਗਈ। ਤੀਜੇ ਦਿਨ ਲੌਢੇ ਪਹਰ ਨੂੰ ਧਾਈ ਕਰਦੀ ਗੋਵਿੰਦਵਾਲ ਅੱਪੜੀ। ਬਉਲੀ ਸਾਹਿਬ ਇਸ਼ਨਾਨ ਕੀਤਾ, ਲੰਗਰੋਂ ਪ੍ਰਸ਼ਾਦਿ ਛਕਿਆ ਤੇ ਪ੍ਰਸ਼ਾਦਿ ਕਰਾਕੇ ਲੈਕੇ ਦਰਯਾ ਵੱਲ ਤੁਰ ਪਈ, ਕਿਉਂਕਿ ਸਤਿਗੁਰੂ ਜੀ ਇਸ ਵੇਲੇ ਨਦੀ ਦੇ ਕਿਨਾਰੇ ਏਕਾਂਤ ਬਿਰਾਜ ਰਹੇ ਸੀ,ਇੱਕ ਭਾਈਜੇਠਾਜੀ ਤੇ ਦੋ ਚਾਰ ਸਰੀਰ ਹੋਰ ਤੇ ਭਾਈ ਮੋਹਰੀ ਸਪੱਤ੍ਰ ਪਾਸ ਬੈਠੇ ਸੇ। ਰਸਤੇ ਵਿਚ ਮਾਈ ਨੂੰ ਮੋਹਨ ਜੀ ਮਿਲੇ, ਮਸਤ ਅਵਧੂਤ ਦੀ ਤਰਾਂ ਅਪਨੇ ਚੁਬਾਰੇ ਨੂੰ ਚਲੇ ਜਾ ਰਹੇ ਸੇ। ਮਾਈ ਨੇ ਨਮਸਕਾਰਕੀਤੀ,ਆਪ ਹੱਸ ਪਏ ਤੇ ਬੋਲੇ, ਸੇਵਾ ਕਰ ਕਰ ਲੈ ਗਏ,ਲੈ ਗਏ, ਲੈ ਗਏ। "ਲੈ ਗਏ ਲੈ ਗਏ" ਕੈਹਦੇਂ

ਤੁਰ ਗਏ। ਮਾਈ ਜੀ ਪ੍ਰੇਮ ਪੂਰਤ ਹਿਰਦੇ ਨਾਲ ਚਲਦੀ ਚਲਦੀ ਉੱਥੇ ਪਹੁੰਚੀ। ਸਤਿਗੁਰਾਂ ਅਗੇ ਪ੍ਰਸਾਦਿ ਧਰਕੇ ਚਰਨਾਂ ਤੇ ਸੀਸ ਰਖਿਆ, ਪਰ ਮਹਾਰਾਜ ਜੀ ਨੇ ਇਹ ਸੀਸ ਦੁਹਾਂ ਹਥਾਂ ਨਾਲ ਚੱਕਕੇ ਆਖਿਆ:-

ਸਾਚ ਸੀਲ ਸਚ ਸੰਜਮੀ ਸਾ ਪੂਰੀ ਪਰਵਾਰ ।
ਨਾਨਕ ਅਹਿਨਿਸ ਸਦਾ ਭਲੀ ਪਿਰ ਕੈ ਹੇਤਿ ਪਿਆਰ ।
[ਮਾਰੂ ਵਾ: ਮ: ੧

ਇਹ ਕਹਿਕੇ ਗੁਰੂ ਸਾਹਿਬ ਜੀ ਫੇਰ ਜੇਠਾ ਜੀ ਵਲ ਤੱਕਣ ਲਗ ਗਏ, ਜੋ ਪਹਿਲੇ ਚਰਨ ਘੁਟ ਰਹੇ ਸੇ, ਤੇ ਮਾਈ ਆਈ ਵੇਖਕੇ ਜਰਾ ਪਰੇ ਹਟ ਗਏ ਸੇ, ਓਹ ਸੱਜੇ ਪਾਸੇ ਦਾ ਚਰਨ ਦੱਬਣ ਲਗ ਗਏ, ਤੇ ਖੱਬੇ ਪਾਸੇ ਦਾ ਮਾਈ ਦੱਬਣ ਲਗ ਪਈ। ਮਹਾਰਾਜ ਫੇਰ ਦਰਯਾ ਵਲ ਤੱਕਣ ਲਗ ਗਏ, ਅਖਾਂ ਬੰਦ ਹੋ ਗਈਆਂ, ਅਰ ਮਹਾਨ ਅਸਚਰਜ ਦੀ ਬਾਤ ਏਹ ਕਿ ਜਦ ਉਨ੍ਹਾਂ ਨੇ ਨੇਤ੍ਰ ਖੋਲ੍ਹੇ ਤਦ ਜਲ ਨਾਲ ਭਰੇ ਹੋਏ ਸੇ। ਭਾਵੇਂ ਕੋਈ ਟੇਪਾ ਡਿੱਗਾ ਨਹੀਂ, ਪਰ ਨੇਤ੍ਰ ਡਲ੍ਹ ਡਲ੍ਹ ਕਰਦੇ ਸੇ। ਇਹ ਬੇਅਦਬੀ ਕੌਣ ਕਰ ਸਕਦਾ ਸੀ ਕਿ ਨਜ਼ਰ ਭਰਕੇ ਤੱਕੇ ਬੀ ਯਾ ਪ੍ਰਸ਼ਨ ਕਰ ਸਕੇ? ਹਾਂ, ਸਾਰੇ ਦੇ

ਸਾਰੇ ਉਸੀ ਤਰਾਂ ਵੈਰਾਗ ਮੂਰਤ ਹੋ ਗਏ। ਜਿਸ ਤਰਾਂ ਸਤਾਰ ਦੀ ਵੱਡੀ ਤਾਰ ਦੀ ਸੁਰ ਦੇ ਮਗਰ ਤਰਬਾਂ ਉਹੋ ਸੁਰ ਦੇਂਦੀਆਂ ਹਨ, ਇਕੁਰ ਹੀ ਗੁਰਾਂ ਦੇ ਰੰਗ ਅਨੁਸਾਰ ਸਾਰੇ ਅੰਤ੍ਰੀਕ ਜੋਤ ਦੇ ਮਹਿਰਮ ਸਿਖ ਰੰਗੇ ਗਏ, ਸਾਰੇ ਚੁਪ ਚਾਪ ਬੈਠੇ ਵੈਰਾਗ ਸਰੂਪ ਹੋ ਰਹੇ ਹਨ। ਅੰਤ ਸਤਿਗੁਰਾਂ ਦੇ ਮੁਖਾਰਬਿੰਦ ਤੋਂ ਏਹ ਧੰਨਯਵਾਦ ਤੇ ਪ੍ਰੇਮ ਦੇ ਵਾਕ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਧਿਆਨ ਵਿੱਚ ਨਿਕਲੇ:-

ਹਉ ਵਾਰੀ ਹਉ ਵਾਰਣੈ ਭਾਈ ਸਤਿਗੁਰ ਕਉ
ਬਲਿ ਜਾਉ।
ਨਾਮ ਨਿਧਾਨ ਜਿਨ ਦਿਤਾ ਭਾਈ ਗੁਰਮਤਿ
ਸਹਜਿ ਸਮਾਉ॥ [ਸੋਰਠ ਮ: ੩

ਫੇਰ ਆਪ ਚੁਪ ਹੋ ਗਏ। ਭਾਈ ਜੇਠਾ ਜੀ ਦੀ ਅਵਸਥਾ ਅਤਿ ਬਿਹਬਲ ਹੋ ਗਈ। ਰੁਦਨ ਠੱਲਿਆ ਨਾ ਜਾਵੇ, ਬਹੁਤ ਰੋਕਣ, ਅੱਖਾਂ ਅੱਗੇ ਪੱਲਾ ਦੇ ਲਿਆ, ਸਿਰ ਗੋਡਿਆਂ ਨਾਲ ਰੱਖਕੇ ਦੰਦਾਂ ਹੇਠ ਕੱਪੜਾ ਦਿੱਤਾ, ਪਰ ਆਤਮ ਦਾਤ ਦਾ ਸ਼ੁਕਰ ਅੰਦਰ ਨਾ ਟਿਕੇ। ਬੇਵਸੇ ਹੋਕੇ ਵੈਰਾਗ ਦੀ ਕਲੇਜੇ ਚੀਰਵੀਂ ਸੁਰ ਵਿੱਚ ਇਹ ਸ਼ਬਦ ਗਾਵਿਆਂ। ਭਾਈ ਜੇਠਾ ਜੀ ਦੀ ਸੁਰ ਚਲਦੇ ਪਾਣੀ ਨੂੰ ਥੰਮ੍ਹਦੀ ਸੀ, ਐਸੀ

ਮਿੱਠੀ ਤੇ ਸੁਰੀਲੀ ਸੀ। ਉਤੋਂ ਪ੍ਰੇਮ ਤੇ ਦਿਲ ਦੇ ਹਾਉਕੇ ਨੇ ਹੋਰ ਵਿਨ੍ਹਵਾਂ ਅਸਰ ਪੈਦਾ ਕੀਤਾ। ਮਹਾਰਾਜ ਅਪਨੇ ਸਤਿਗੁਰਾਂ ਦੇ ਧਯਾਨ ਤੇ ਸ਼ੁਕਰ ਗੁਜ਼ਾਰੀ ਵਿੱਚ ਅੰਤਰ ਮੁਖ ਹੋ ਰਹੇ ਸੇ ਤੇ ਬਾਕੀ ਦੇ ਸਾਰੇ ਉਨ੍ਹਾਂ ਦੇ ਸ਼ੁਕਰ ਵਿੱਚ ਸਨਮੁਖ ਮੈਹਮਾ ਕਰਨ ਵਿੱਚ ਸ਼ਬਦ ਦੇ ਨਾਲ ਤੱਦਰੂਪ ਹੋਕੇ ਵੈਰਾਗ ਵਿੱਚ ਹੀ ਲੀਨ ਹੋ ਗਏ:—

ਹਮਰੇ ਮਨਿ ਚਿਤਿ ਹਰਿ ਆਸ ਨਿਤ
ਕਿਉ ਦੇਖਾ ਹਰਿ ਦਰਸੁ ਤੁਮਾਰਾ।
ਜਿਨਿ ਪ੍ਰੀਤਿ ਲਾਈ ਸੋ ਜਾਣਤਾ
ਹਮਰੈ ਮਨਿ ਚਿਤਿ ਹਰਿ ਬਹੁਤੁ ਪਿਆਰਾ।
ਹਉ ਕੁਰਬਾਨੀ ਗੁਰ ਆਪਣੇ ਜਿਨਿ ਵਿਛੁੜਿਆ
ਮੇਲਿਆ ਮੇਰਾ ਸਿਰਜਣਹਾਰਾ ॥ ੧ ॥
ਮੇਰੇ ਰਾਮ ਹਮ ਪਾਪੀ ਸਰਣਿ ਪਰੇ ਹਰਿ ਦੁਆਰਿ।
ਮਤੁ ਨਿਰਗੁਣ ਹਮ ਮੇਲੈ ਕਬਹੂੰ ਅਪਨੀ
ਕਿਰਪਾ ਧਾਰਿ ॥ ੧ ॥ ਰਹਾਉ ॥
ਹਮਰੇ ਅਵਗੁਣ ਬਹੁਤੁ ਬਹੁਤੁ ਹੈ ਬਹੁ
ਬਾਰ ਬਾਰ ਹਰਿ ਗਣਤ ਨ ਆਵੈ।
ਤੂੰ ਗੁਣਵੰਤਾ ਹਰਿ ਹਰਿ ਦਇਆਲੁ ਹਰਿ
ਆਪੇ ਬਖਸਿ ਲੈਹਿ ਹਰਿ ਭਾਵੈ।
ਹਮ ਅਪਰਾਧੀ ਰਾਖੇ ਗੁਰਸੰਗਤੀ ਉਪਦੇਸ
ਦੀਓ ਹਰਿ ਨਾਮ ਛਡਾਵੈ ॥ ੨ ॥
ਤੁਮਰੇ ਗੁਣ ਕਿਆ ਕਹਾ ਮੇਰੇ ਸਤਿਗੁਰਾ

ਜਬ ਗੁਰ ਬੋਲਹਿ ਤਬ ਬਿਸਮੁ ਹੋਇ ਜਾਇ ।
ਹਮ ਜੈਸੇ ਅਪਰਾਧੀ ਅਵਰੁ ਕੋਈ ਰਾਖੈ
ਜੈਸੇ ਹਮ ਸਤਿਗੁਰ ਰਾਖ ਲੀਏ ਛਡਾਇ ।
ਤੂ ਗੁਰੁ ਪਿਤਾ ਤੂ ਹੈ ਗੁਰ ਮਾਤਾ
ਤੂ ਗੁਰੁ ਬੰਧਪ ਮੇਰਾ ਸਖਾ ਸਖਾਇ ॥ ੨ ॥
ਜੋ ਹਮਰੀ ਬਿਧ ਹੋਤੀ ਮੇਰੇ ਸਤਿਗੁਰ
ਸਾ ਬਿਧ ਤੁਮ ਹਰਿ ਜਾਣਹੁ ਆਪੇ ।
ਹਮ ਰੁਲਤੇ ਫਿਰਤੇ ਕਈ ਬਾਤੁ ਨ ਪੁਛਤਾ
ਗੁਰੁ ਸਤਿਗੁਰ ਸੰਗਿ ਕੀਰੇ ਹਮ ਥਾਪੇ।
ਧੰਨੁ ਧੰਨੁ ਗੁਰੂ ਨਾਨਕ ਜਿਨ ਕੇਰਾ*
ਜਿਤ ਮਿਲਿਐ ਚੂਕੇ ਸਭਿ ਸਗ ਸੰਤਾਪੇ ॥ ੪॥ ੪੯ ॥

[ਗਉੜੀ ਬੈਰਾਗਣ ਮ: ੪

ਇਸ ਬਿਨੈ ਦੇ ਗਾਉਣ ਨੇ ਸਿੱਖਾਂ ਨੂੰ ਮਾਨੋਂ ਪੱਥਰ ਦੀਆਂ ਮੂਰਤਾਂ ਕਰ ਦਿਤਾ । ਰਾਤ ਚੋਖੀ ਪੈ ਗਈ। ਚੰਦ ਨਿਕਲ਼ ਆਇਆ ਦਰਯਾ ਦੇ ਜਲ਼ ਪਰ ਇਸਦੀਆਂ ਕ੍ਰਿਣਾਂ ਨ ਪੈ ਪੈ ਕੇ ਅਨੰਦ ਦਾ ਸਮਾਂ ਬੰਨ੍ਹ ਦਿਤਾ। ਪਰੇ ਵਾਰ ਕੁਝ ਵਿੱਥ ਉੱਤੇ ਸੰਗਤ ਆਈ ਬੈਠੀ ਸੀ। ਰਬਾਬ ਬੀ ਨਾਲ ਸੇ, ਕਿਉਂਕਿ ਸੋਦਰ ਦੇ ਦੀਵਾਨ

---

*ਇਥੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਨਮੁਖ ਬੇਨਤੀ ਹੈ, ਕਰਤਾ ਦਾ ਨਾਮ ਨਹੀਂ ਹੈ, ਕਿਉਂਕਿ ਭਾਈ ਜੇਠਾ ਜੀ ਅਜੇ ਨਾਨਕ ਨਹੀਂ ਬਣੇ, ਜੇਠਾ ਜੀ ਸ੍ਰੀ ਗੁਰੂ ਰਾਮਦਾਸ ਜੀ ਦਾ ਪਹਿਲਾ ਨਾਮ ਸੀ ।

ਦਾ ਵੇਲਾ ਸੀ, ਪਰ ਇਸ ਅਨਿੰਨ ਭਗਤੀ ਤੇ ਇਕਾਂਗੀ ਪ੍ਰੇਮ ਦੇ ਛਾਏ ਹੋਏ ਰਸ ਵੇਲੇ ਕੌਣ ਬੋਲਦਾ ? ਜੋ ਆਉਂਦਾ ਗਿਆ ਮਲਕੜੇ ਬੈਠਦਾ ਗਿਆ। ਜਦ ਪਾ ਘੜੀ ਚੁੱਪ ਹੋਇਆਂ ਬੀਤ ਗਈ, ਤਦ ਰਬਾਬੀਆਂ ਬੜੀ ਕੋਮਲ ਸੁਰ ਵਿੱਚ ਸੋਦਰ ਲਾਇਆ ਤੇ ਸਾਰੀ ਸੰਗਤ ਅਡੋਲ ਸੁਣਦੀ ਰਹੀ। ਸੋਦਰ ਦੇ ਭੋਗ ਪੈਂਦੇ ਹੀ ਰਹਿਰਾਸ ਦਾ ਪਾਠ ਹੋਗਿਆ ਤੇ ਅਰਦਾਸਾ ਸੋਧਿਆ ਗਿਆ।

ਕੁਝ ਦਿਰ ਮਗਰੋਂ ਸੰਗਤ ਡੇਰੇ ਆਈ, ਪ੍ਰਸਾਦਿ ਤਿਆਰ ਸੀ, ਸਭ ਨੂੰ ਛਕਾਇਆ। ਮਹਾਰਾਜ ਜੀ ਆਪ ਕੇਵਲ ਅਲੂਣਾਂ ਓਗਰਾ ਛਕਦੇ ਸੀ, ਲੰਗਰ ਸਭ ਸਾਧ ਸੰਗਤ ਵਾਸਤੇ ਹੁੰਦਾ ਸੀ।

ਕਰੁਣਾਨਿਧ ਦਿਆਲ ਜੀ ਅੱਜ ਐਸੀ ਦਸ਼ਾ ਵਿੱਚ ਆਏ ਹੋਏ ਸੇ ਕਿ ਪ੍ਰਸਾਦ ਦੇ ਮਗਰੋਂ ਫੇਰ ਦੀਵਾਨ ਵਿੱਚ ਆ ਬੈਠੇ, ਸੰਗਤ ਬੀ ਆ ਜੁੜੀ, ਕੀਰਤਨ ਅਰੰਭ ਹੋਗਿਆ ਦੋ ਵਜੇ ਤਕ ਅਖੰਡ ਦੀਵਾਨ ਲਗਾ ਰਿਹਾ। ਫੇਰ ਸੰਗਤ ਇਸ਼ਨਾਨ ਪਾਣੀ ਨੂੰ ਚਲੀ ਗਈ, ਤ੍ਰਿਪਹਰੇ ਵੱਜੇ ਆਸਾ ਦੀ ਵਾਰ ਦਾ ਦੀਵਾਨ

ਫੇਰ ਲੱਗ ਗਿਆ। ਸੂਰਜ ਚੜ੍ਹਦੇ ਤੱਕ ਕੀਰਤਨ ਹੁੰਦਾ ਰਿਹਾ। ਮਹਾਰਾਜ ਜੀ ਦੇ ਕੌਤਕਾਂ ਨੂੰ ਕੌਣ ਸਮਝੇ। ਸੰਗਤ ਨੂੰ ਇੰਨੇ ਗੱਫੇ ਮਿਲੇ ਕਿ ਜਿਸ ਤਰਾਂ ਸਉਣ ਦੀ ਝੜੀ ਤੋਂ ਪ੍ਰਿਥਵੀ ਨੂੰ ਮਿਲਦੇ ਹਨ। ਵਾਰ ਦਾ ਜਦ ਭੋਗ ਪਿਆ ਤੇ ਪ੍ਰਸ਼ਾਦ ਸਾਰੀ ਸੰਗਤ ਵਿੱਚ ਵਰਤ ਚੁੱਕਾ, ਤਦ ਮਹਾਰਾਜ ਜੀ ਨੇ ਕੁਝ ਉਪਦੇਸ਼ ਮਈ ਵਾਕ ਕਹੇ। ਕਾਬਲ ਬੁਖਾਰੇ ਦੀਆਂ ਸੰਗਤਾਂ ਆਈਆਂ ਹੋਈਆਂ ਸਨ, ਦੀਵਾਨ ਅਤਿ ਭਰਿਆ ਹੋਇਆ ਸੀ ਕਿ ਅਚਾਨਕ ਇਕ ਲੰਮਾਂ ਜੁਆਨ ਗੱਭਰੂ ਚਮਕਦੀ ਤਲਵਾਰ ਹੱਥ ਵਿਚ ਲੈਕੇ ਆ ਪਹੁੰਚਾ ਅਰ ਵਾਹੋ ਦਾਹੀ ਦੀਵਾਨ ਦੇ ਵਿਚ ਦੀ ਲੰਘਕੇ ਸਤਿਗੁਰਾਂ ਦੇ ਚਰਨਾਂ ਵਿਚ ਤਲਵਾਰ ਰੱਖਕੇ ਚੁਫਾਲ ਡਿੱਗ ਪਿਆ, ਅਰ ਰੋ ਕੇ ਬੋਲਿਆ ਹੇ ਸਤਿਗੁਰੋ! ਇਸ ਡਾਇਣ ਨੂੰ ਸਾਂਭੋ ਤੇ ਮੈਨੂੰ ਅਪਨੇ ਆਪ ਨਾਲ ਸੱਚਾ ਹੋਣਾ ਸਿਖਾਲੋ। ਲੋਕ ਹੋਰਨਾਂ ਨਾਲ ਝੂਠ ਧੋਹ ਕਰਦੇ ਹਨ, ਮੈਂ ਸਦਾ ਆਪਣੇ ਨਾਲ ਕਰਦਾ ਰਿਹਾ ਹਾਂ! ਪਰ ਏਹ ਦੋਸ਼ ਪਾਪਣ ਤਲਵਾਰ ਦਾ ਹੈ, ਏਹ ਸਾਂਭੋ ਤੇ ਮੈਨੂੰ ਦਰ ਦੇ ਕੂਕਰਾਂ ਵਿਚ ਰਖੋ!

ਸੰਗਤ ਏਹ ਦੇਖਕੇ ਹੱਕੀ ਬੱਕੀ ਰਹ ਗਈ, ਸਾਰੇ ਚੁੱਪ ਕਲੇਜਾ ਥੰਮ੍ਹੀ ਇਸ ਕੌਤਕ ਨੂੰ ਦੇਖ ਰਹੇ ਸੇ, ਪਰ ਧੈਰਯੀ ਮਹਾਰਾਜ ਜੀ ਅਡੋਲ ਬੈਠੇ ਸੇ, ਜਦ ਓਹ ਡੰਡਵਤ ਕਰਕੇ ਉਠ ਬੈਠਾ ਪੁੱਛਣ ਲਗੇ, ਲੰਗਰ ਦਾ ਪ੍ਰਸ਼ਾਦਛਕ ਆਇਆ ਹੈਂ ? ਬੇਨਤੀ ਕੀਤੀ ਸਚੇ ਪਾਤਸ਼ਾਹ ! ਰਾਤੀ ਛਕ ਲਿਆ ਸੀ, ਕਿਉਂਕਿ ਪਤਾ ਲਗਾ ਸੀ ਕਿ ਨਵੇਂ ਯਾਤ੍ਰੀ ਨੂੰ ਲੰਗਰ ਦਾ ਪ੍ਰਸ਼ਾਦ ਛਕੇ ਬਿਨਾਂ ਦਰਸ਼ਨ ਨਹੀਂ ਹੁੰਦਾ । ਰਾਤੀ ਮੈਂ ਦਰਯਾ ਦੇ ਕਨਾਰੇ ਆਪਦੀ ਟੋਲ ਕਰਦਾ ਅਪਨੇ ਕਰਮਾਂ ਦਾ ਮਾਰਿਆ ਖਬਰ ਨਹੀਂ ਕਿਥੇ੨ ਫਿਰਦਾ ਰਿਹਾ ਹਾਂ, ਹੁਣ ਮਸਾਂ ਮਸਾਂ ਮੁੜਕੇ ਆਇਆ ਹਾਂ। ਹੁਣ ਮੈਨੂੰ ਦਰ ਦਾ ਕੁੱਤਾ ਬਨਾਓ, ਮੇਰਾ ਸੁਭਾਉ ਕੁਰੱਖਤ ਹੈ, ਮੈਂ ਕੇਵਲ ਭੌਂਕਣ ਦੀ ਸੇਵਾ ਕਰ ਸਕਦਾ ਹਾਂ, ਇਹ ਕਹਿਕੇ ਇੰਨਾਂ ਟੁਟਕੇ ਰੋਇਆ ਕਿ ਗਲਾ ਰੁਕ ਗਿਆ । ਕਰਣਾ ਦੀ ਨਿਧ, ਦਯਾ ਦੇ ਸਮੁੰਦਰ ਸਤਿਗੁਰੂ ਜੀ ਪਸੀਜੇ ਅਰ ਬੋਲੇ–ਮਾਈ ਸੁਹਾਗ ਬਾਈ ਕਿੱਥੇ ਹੈ ? ਮਾਈ ਸੁਣਦੇ ਸਾਰ ਗਲ ਵਿਚ ਪੱਲਾ ਪਾ ਹੱਥ ਜੋੜਕੇ ਸਾਮ੍ਹਣੇ ਆਖੜੋਤੀ। ਮਹਾਰਾਜਨੇ ਕਿਹਾ–ਪੁੱਤ੍ਰੀ! ਵੇਖ ਖਾਂ ਇਹੋ ਤਲਵਾਰ ਹੈ, ਜੋ ਸਿਰ ਲਾਹੁਣ

ਆਈ ਸੀ। ਮਾਈ ਬੋਲੀ: ਸੱਚੇ ਪਾਤਸ਼ਾਹ ! ਆਪ ਜਾਣੀ ਜਾਣ ਹੋ। ਫੇਰ ਗੁਰੂ ਉਸ ਉਜੱਡ ਆਦਮੀ ਨੂੰ ਆਖਣ ਲੱਗੇ-ਹੇ ਪੁਰਖਾ! ਆਪਣਾ ਹਾਲ ਸੰਗਤ ਵਿਚ ਸਾਰਾ ਸੁਣਾ, ਉਸਨੇ ਉਸੀ ਤਰਾਂ ਕੀਤਾ। ਜਦ ਸੰਗਤ ਨੇ ਮਾਈ ਸੁਹਾਗੋ ਦਾ ਪੁੱਤ ਦੇਣਾ ਤੇ ਉਸਦਾ ਸਿਰ ਵੱਢਣ ਆਉਣਾ ਤੇ ਅਗੋਂ ਮਾਈ ਦਾ ਸ਼ਾਂਤ ਕਰਕੇ ਪਰਮਾਰਥ ਦਾ ਉਪਦੇਸ਼ ਦੇਣਾ ਸੁਣਿਆਂ, ਤ੍ਰਾਹ ੨ ਕਰਕੇ ਰੋਣ ਲਗ ਪਈ। ਸਭਨੇ ਉਂਗਲਾਂ ਮੂੰਹ ਵਿੱਚ ਲਈਆਂ। ਵਾਹਿਗੁਰੂ ਵਾਹਿਗੁਰੂ ਦੀ ਧੁਨ ਲੱਗ ਗਈ। ਹੈਰਾਨੀ ਤੇ ਮਹਿਮਾ ਦੀ ਧੁਨੀ ਪਸਰ ਗਈ, ਤਦ ਮਹਾਰਾਜ ਜੀ ਨੇ ਬਚਨ ਉਚਾਰੇ:—

ਬੁਰਾ ਕਰ ਸੋ ਕੇਹਾ ਸਿਝੈ। ਆਪਣੈ ਰੋਹਿ ਆਪੇ ਹੀ ਦਝੈ। ਮਨਮੁਖਿ ਕਮਲਾ ਰਗੜੈ ਲੁਝੈ। ਗੁਰਮੁਖਿ ਹੋਇ ਤਿਸ ਸਭੁ ਕਿਛੁ ਸੁਝੈ। ਨਾਨਕ ਗੁਰਮੁਖ ਮਨ ਸਿਉ ਲੁਝੈ। [ਵ: ਡ:ਮ:੨

ਇਹ ਕਹਿਕੇ ਮਾਈ ਨੂੰ ਪਾਸ ਸੱਦਿਆ, ਸਿਰ ਤੇ ਹੱਥ ਧਰਿਆ ਤੇ ਥਾਪਾ ਦੇਕੇ ਕਿਹਾ ਘਾਲ ਥਾਂ ਪਈ, ਤੈਂ ਬਚਨ ਪੁਰਾ ਪਾਲਿਆ, ਪੁਤ ਵਰਗੀ ਪਜਾਰੀ ਵਸਤੂ ਆਪਣੀ ਕਰ ਨਹੀਂ ਜਾਤੀ। ਹੁਣ ਸੁਹਾਗਬਾਈ ਦਾ ਸੁਹਾਗ ਅਮਰ ਹੋਇਆ ਤੇਰੇ ਕਾਰਣ ਅਨੇਕ ਜੀ ਤਰਨਗੇ ਸਾਈਂ ਤੈਨੂੰ ਕਦੀ

ਨਾ ਵਿਸਾਰੇਗਾ, ਮਲਕ ਨਾਲ ਅੰਤ ਪ੍ਰਯੰਤ ਨਿਭੇਗੀ, ਮੈਂ ਮਮਤਾ ਦੀ ਫੇਰੀ ਵਾਹਕੇ ਲੜ ਪੌਰ ਵਿਚ ਰਹੋ ਤੇ ਸੰਗਤਾਂ ਤਾਰੋ। ਅਪਨੇ ਆਪ ਨੂੰ ਬੇਰ ਦੀ ਨਿਆਈਂ ਬਣਾਓ, ਲੋਕਾਂ ਦੇ ਖਾਣ ਨੂੰ ਮਿੱਠਾ ਤੇ ਰਸ ਦਾਇਕ, ਪਰ ਆਪਣੇ ਆਪ ਲਈ ਕਰੜੀ ਗਿਟਕ ਤੇ ਏ ਸੁਆਦੀ ਗਿਰੀ ਵਿੱਚ, ਏਟਕਾ ਹੋਕੇ ਸਿਰੋਂ ਪਾਇ ਦਿੱਤਾ। ਪਰ ਗੁਰਮੁਖ ਸਿਖਣੀ-ਆਂ ਦੀ ਸ੍ਰੇਣੀ ਵਿਚ ਮਾਈ ਸੁਹਾਗਬਾਈ ਬੀ ਗਿਣੀ ਗਈ ਅਰ ਫਿਰ ਕਾਲ ਤੱਕ ਲਾਹੌਰ ਵਿਚ ਪਰਉਪਕਾਰ ਕਰਦੀ, ਆਤਮ ਦੌਲਤਾਂ ਵੰਡਦੀ, ਆਪ ਜਪਦੀ ਹੋਰਨਾਂ ਨੂੰ ਜਪਾਂਦੀ ਰਹੀ।

ਹੁਣ ਭੂਰਰ ਦਾ ਹਾਲ ਸੁਣੋ:- ਓਹ ਆਪਣੀ ਵਹੁਟੀ ਦੀ ਸੰਗਤ ਨਾਲ ਭਾਰਾ ਵੈਰਾਗੀ ਹੋਕੇ ਗੋਇੰਦਵਾਲ ਪਹੁੰਚਾ ਸੀ, ਸਤਿਗੁਰਾਂ ਨੇ ਵੈਰਾਗ ਨਾਲ ਧੋਤਾ ਵੇਖਕੇ ਉਸ ਪਰ ਬੀ ਮੇਹਰ ਕੀਤੀ, ਸਿੱਖੀ ਦਾਨ ਬਖਸ਼ਿਆ, ਤਲਵਾਰ ਉਸਦੇ ਲੱਕ ਨਾਲ ਬੰਨ੍ਹਾਕੇ ਕਿਹ — ਤਲਵਾਰ ਦਾ ਕੋਈ ਦੋਸ਼ ਨਹੀਂ, ਇਹ ਤੇਰੀ ਵਿਗੜੀ ਹੋਈ ਸੁਰਤ ਦਾ ਸਾਰਾ ਦੋਸ਼ ਹੈ। ਵਰਤਨ ਦੀ ਜਾਚ ਆਪ ਨੂੰ ਨਹੀਂ ਤੇ ਦੋਸ਼ ਸ਼ਸਤ੍ਰ ਨੂੰ ਦੇਂਦਾ ਹੈਂ? ਇਹ ਦੀਨ*ਤੇ

---

*ਧਰਮ।

ਦੀਨਾਂ† ਦੀ ਰੱਖਜਾ ਦੀ ਵਸਤੂ ਹੈ, ਵਹੁਟੀਆਂ ਤੇ ਪਰਉਪਕਾਰੀਆਂ ਨੂੰ ਮਾਰਨ ਦੀ ਨਹੀਂ। ਫੇਰ ਹੁਕਮ ਹੋਇਆ ਕਿ ਲਾਹੌਰ ਵਿਚ ਧਰਮਸਾਲ ਬਣਾਓ, ਉਥੇ ਆਏ ਗਏ ਦੀ ਹੱਥੀਂ ਸੇਵਾ ਕਰੋ, ਨਿਰਮਾਣ ਹੋਕੇ ਪੱਖੇ ਝੱਲੋ ਤੇ ਪ੍ਰਸ਼ਾਦੇ ਛਕਾਓ, ਕਿਰਤ ਧਰਮ ਦੀ ਕਰੋ, ਲੁੱਟ ਮਾਰ ਅਨਰਥ ਦਾ ਜੋ ਪੈਸਾ ਹੈ, ਸੋ ਜਿੱਥੋਂ ਤਕ ਹੋਵੇ ਜਿਨ੍ਹਾਂ ਦਾ ਲੀਤਾ ਹੈ ਪੁਚਾਓ, ਕੋਈ ਘ.ੜੀ ਵਿਹਲ ਕੱਢਕੇ ਜਪੁਜੀ ਦੇ ਗੁਟਕੇ ਲਿਖਕੇ ਵੰਡਿਆ ਕਰੋ ਤੇ ਰੋਜ ਦੋ ਚਾਰ ਘੜੀ ਇਕਾਂਤ ਬੈਠਕੇ ਬੇਨਤੀਆਂ ਮਹਾਰਾਜ ਜੀ ਦੇ ਚਰਨਾਂ ਵਿਚ ਕਰਿਆ ਕਰੋ। ਕੁਛ ਕਾਲ ਇਸਤਰਾਂ ਨਿਰਮਾਨ ਹੋਕੇ ਨਿਬਾ-ਹੋਗੇ ਤਦ ਹਿਰਦੇ ਦੀ ਮੈਲ ਦੂਰ ਹੋਵੇਗੀ। ਇਸਦੀ ਇਸਤ੍ਰੀ ਤੇ ਬਾਲਕ ਬੀ ਹਾਜ਼ਰ ਹੋਏ, ਉਨ੍ਹਾਂ ਪਰ ਬੀ ਕਿਰਪਾ ਹੋਈ। ਹੁਕਮ ਹੋਇਆ ਇਸ ਬਾਲਕ ਦੀ ਧਰਮ ਵਿੱਚ ਪਾਲਨਾ ਕਰਨੀ, ਇਹ ਧਰਮੀ ਮਾਤਾ ਦਾ ਪੁੱਤਰ ਹੈ। ਇਸਦੀ ਮਾਤਾ ਦੀ ਸੇਵਾ ਰੱਖਣੀ, ਉਸਨੇ ਤੁਹਾਡਾ ਦੀਨ ਦੁਨੀ ਸਵਾਰਿਆ ਹੈ। ਤੁਸੀਂ ਯਾਚਕ ਹੋ, ਉਸ ਦਾਤੀ ਨੇ ਤੁਹਾਨੂੰ ਪੱਤ ਦਾਨ ਤੇ ਆਤਮ ਦਾਨ

† ਗ੍ਰੀਬਾਂ।

ਦਿੱਤਾ ਹੈ, ਇਸਤੋਂ ਉੱਪਰ ਕੋਈ ਦਾਤ ਨਹੀਂ
ਇਨ੍ਹਾਂ ਨੇ ਬੀ ਮਹਾਰਾਜ ਜੀ ਦੇ ਬਚਨ ਅੰਖ
ਅੱਖਰ ਤੱਕ ਪਾਲੇ। ਡੂਗਰ ਸੇਵਾ ਕਰਦਾ੨ ਚੌਥ
ਪਾਤਸ਼ਾਹੀ ਦੇ ਵੇਲੇ ਸਰੂਪ ਦੀ ਗਯਾਤ ਤੱਕ
ਅੱਪੜ ਪਿਆ। ਪੁੱਤ੍ਰ ਬੜਾ ਧਰਮੀ ਹੋਇਆ
ਇਸ ਮਾਤਾ ਪਿਤਾਦਾ ਅਨੁਸਾਰੀ ਰਿਹਾ ਤੇਸ
ਮਾਤਾ ਵਿਚ ਉਸਦੀ ਗੁਰਮੁਖ ਭਾਵਨਾ ਰਹੀ
ਅਪਨੀ ਉਪਕ੍ਰਾਰਨ ਤੇ ਸੰਤ ਜਾਣਕੇ ਉਹਨ
ਦਾ ਆਦਰ ਕਰਦਾ ਰਿਹਾ।

ਪਿਆਰੇ ਸੱਜਨੋਂ! ਇਹ ਵਨਗੀਆਂ ਆਪ
ਬਜ਼ੁਰਗਾਂ ਦੀ ਸਿੱਖੀ ਧਰਮ ਦੀਆਂ ਹਨ, ਹੁ
ਆਪ ਆਪਨੇ ਮਨ ਵਿੱਚ ਕੰਘੀ ਮਾਰਕੇ ਸੋਚੋ
ਸੋਚਕੇ ਲਾਭ ਉਠਾਓ।

ਜੀਵਨ ਥੋੜਾ, ਮੌਤ ਨੇੜੇ,
ਕਾਰਜ ਬਹੁਤਾ ਪਰ ਸਿੱਧੀ* ਦੂਰ ਹੈ।

ਤਾਂਤੇ ਜਿਨੀ ਛੇਤੀ ਹੋ ਸਕੇ ਮਹਾਰਾਜ
ਦੀ ਧਾਰਨਾ ਪਰ ਟਿਕਕੇ ਇਕ ਅਕਾ
ਪੁਰਖ ਦੇ ਸੱਚੇ ਸੇਵਕ ਬਣ ਜਾਓ।

॥ ਇਤਿ ॥

*ਪਰਮਾਰਥ ਦਾ ਸਿਰੇ ਚੜ੍ਹਨਾ।